੨੯ ਵਾਂ ਸਾਲ

ਅਕਤੂਬਰ- ੨੦੦੪

# ਵਰਿਆਮ



ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ

੧੮੯੦ — ੧੯੫੯ ਈ.



ਸਤਿਗੁਰੂ ਪ੍ਰਤਾਪ ਸਿੰਘ ਜੀ

ਨਾਲ ਬੈਠੇ ਸੰਤ ਨਿਧਾਨ ਸਿੰਘ ਆਲਿਮ ਅਤੇ ਸੰਤ ਗਿਆਨਾ ਸਿੰਘ ਚੌਰ ਬਰਦਾਰ

# ਵਰਿਆਮ

ਅਕਤੂਬਰ-੨੦੦੪

ਜਿਲਦ-੨੯

ਅੰਕ-੧੨

ਸੰਪਾਦਕ
ਜਗਦੀਸ਼ ਸਿੰਘ 'ਵਰਿਆਮ'



ਦਫਤਰ ਦਾ ਪਤਾ:
ਮਾਸਿਕ ਵਰਿਆਮ
ਲਾਡੋਵਾਲੀ ਰੋਡ
(ਸਾਹਮਣੇ ਸੈਂਟਰਲ ਟਾਊਨ)
ਜਲੰਧਰ- ੧੪੪੦੦੧

ਫੋਨ-ਦਫਤਰ : ੨੨੨੨੫੪੩
ਘਰ : ੨੪੫੬੨੮੯

Office Address :
Monthly WARIAM
(Punjabi)
Ladowali Road.
Opp. Central Town,
Jalandhar-144001
Ph. : 2222543 (O)
2456289 (R)


## ਵਰਿਆਮ ਦੇ ਦਰ

| | |
|---|---|
| ਇਹ ਅੰਕ | ੧੫-੦੦ |
| ਸਲਾਨਾ ਚੰਦਾ | ੧੫੦-੦੦ |
| ਪੰਜ ਸਾਲ ਲਈ | ੬੦੦-੦੦ |
| ਜੀਵਨ ਮੈਂਬਰ | ੧੫੦੦-੦੦ |
| ਵਿਦੇਸ਼ ਲਈ | ੨੫ ਪੌਂਡ ਜਾਂ ੩੫ ਡਾਲਰ ਅਮਰੀਕੀ |

ਹਵਾਈ ਡਾਕ ਰਾਹੀਂ

ਚੈਕ ਡਰਾਫਟ Monthly Wariam ਜਾਂ ਕੇਵਲ Wariam ਦੇ ਨਾਂਅ ਤੇ ਹੀ ਭੇਜੇ ਜਾਣ।

## ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਡੀਟਰਜ਼, ਮਿਤੀ ੩-੩-੭੭ ਰਾਹੀਂ ਪੰਜਾਬ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

## ਤਤਕਰਾ



## ਵਰਿਆਮ ਦਾ ਟਾਈਟਲ

ਸਦਾ ਵਾਂਗ ਇਸ ਅੰਕ ਦਾ ਟਾਈਟਲ ਵੀ ਪ੍ਰਸਿਧ ਆਰਟਿਸਟ ਸ. ਸੁਖਵੰਤ ਸਿੰਘ ਦਾ ਤਿਆਰ ਕੀਤਾ ਹੋਇਆ ਹੈ। ਟਾਈਟਲ ਦੇ ਅੰਦਰ ਦੀਆਂ ਤਸਵੀਰਾਂ ਸ. ਮਹਿੰਦਰ ਸਿੰਘ ਮਠਾੜੂ 'ਚਿਤਾਰ', ਦਾਪੋਡੀ ਪੁਣੇ ਮਹਾਰਾਸ਼ਟਰ ਨੇ ਭੇਜੀਆਂ ਹਨ। ਧੰਨਵਾਦ

# ਇਹ ਅੰਕ

ਨਾਮਧਾਰੀ ਸਮਾਜ ਵਿਚ ਸਾਲ ਵਿਚ ਦੋ ਵੱਡੇ ਮੇਲੇ ਅੰਤਰਾਸ਼ਟਰੀ ਪੱਧਰ ਤੇ ਧੂਮ ਧਾਮ ਅਤੇ ਸ਼ਰਧਾ ਨਾਲ ਮਨਾਏ ਜਾਂਦੇ ਹਨ। ਹੋਲੇ ਮਹੱਲੇ ਦਾ ਚਾਰ ਦਿਵਸੀ ਪੁਰਬ ਅਤੇ ਪੂਰਾ ਅੱਸੂ ਦਾ ਮਹੀਨਾ ਚਲਣ ਵਾਲਾ ਜੱਪ ਪਰਯੋਗ ਸਮਾਗਮ ਅਤੇ ਮੇਲਾ। ਇਹਨਾਂ ਦੋਹਾਂ ਵੱਡੇ ਮੇਲਿਆਂ ਨਾਲ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਨਾਮ ਜੁੜਿਆ ਹੈ। ਹੋਲੇ ਮਹਲੇ ਦੇ ਨਾਲ ਜੁੜਵਾਂ ਦਿਨ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਜਨਮ ਦਿਹਾੜਾ ਅਤੇ ਜੱਪ ਪਰਯੋਗ ਦੇ ਸਮਾਗਮ ਨਾਲ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪ੍ਰਲੋਕ ਗਵਨ ਉਪਰੰਤ ਸਿਮ੍ਰਤੀ ਸਮਾਗਮ। ਅੱਸੂ ਦਾ ਜੱਪ ਪਰਯੋਗ ਭਾਵੇਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਆਦੇਸ਼ ਅਤੇ ਕ੍ਰਿਪਾ ਨਾਲ ਹੁਣ ਵਾਲੇ ਦਿਨਾਂ ਵਿਚ ਹੁੰਦਾ ਹੈ ਪਰ ਪਹਿਲੀਆਂ ਤਿਥੀਆਂ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਜੱਪ ਪਰਯੋਗ ਸ਼ੁਰੂ ਕੀਤਾ ਜੋ ਹੌਲੀ ਹੌਲੀ ਹੁਣ ਵਾਲੇ ਦਿਨਾਂ ਵਿਚ ਹੋ ਰਿਹਾ ਹੈ। ਸੰਨ ੧੯੫੯ ਵਿਚ ਸਤੰਬਰ ਦੇ ਮਹੀਨੇ ਵਿਚ ਇਕ ਪਾਸੇ ਤਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦੇਹ ਦੇ ਓਹਲੇ ਬਾਦ ਵਿਯੋਗਮਈ ਸਮਾਗਮ ਸੀ ਦੂਜੇ ਪਾਸੇ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਗੱਦੀ ਤੇ ਬੈਠਣ ਉਪਰੰਤ ਦਸਤਾਰ ਬੰਦੀ ਅਤੇ ਸੰਜੋਗ ਦਾ ਸਾਂਝਾ ਸਮਾਗਮ ਆਪਣੀਆਂ ਪੈੜਾਂ ਛੱਡ ਗਿਆ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਅਜ਼ੀਮ ਸ਼ਖਸੀਅਤ ਅਤੇ ਉਹਨਾਂ ਦੀ ਘਾਲਣਾ ਕੁਰਬਾਨੀ ਅਤੇ ਉੱਚੀ ਸੁੱਚੀ ਸੋਚ ਵੇਖ ਕੇ ਹਰ ਵਿਅਕਤੀ ਦਾ ਸਿਰ ਬਦੋਬਦੀ ਅਕੀਦਤ ਨਾਲ ਝੁਕ ਜਾਂਦਾ ਸੀ। ਕੀਹ ਆਜ਼ਾਦੀ ਸੰਗਰਾਮ, ਕੀਹ ਧਾਰਮਕ ਕਾਰਜ ਕ੍ਰਮ ਅਤੇ ਕੀ ਸਮਾਜਕ ਕ੍ਰਾਂਤੀਆਂ ਸਭ ਵਿਚ ਸਤਿਗੁਰੂ ਜੀ ਨੇ ਬਹੁਤ ਸੁਚੇਤ ਅਗਵਾਈ ਕਰਕੇ ਨਾਮਧਾਰੀਆਂ ਵਰਗੀ ਛੋਟੀ ਜਿਹੀ ਇਕਾਈ ਨੂੰ ਭਾਰਤ ਦੇ ਸਰਵ ਸ੍ਰੇਸ਼ਟ ਭਾਈਚਾਰੇ ਵਿਚ ਤਬਦੀਲ ਕਰ ਦਿਤਾ ਜਿਸ ਦੀ ਪ੍ਰਤਿਭਾ ਅਤੇ ਜਲੌਅ ਅਗੇ ਸਭ ਚਾਨਣ ਮੱਠੇ ਪੈ ਜਾਂਦੇ ਹਨ।

ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਇਕ ਬਹੁਤ ਭਾਰੀ ਕਾਰਜ ਹੈ ਜੋ ਉਹਨਾਂ ਗੁਰੂ ਨਾਨਕ ਨਾਮ ਲੇਵਾ ਸਰਬ ਸੰਪ੍ਰਦਾਵਾਂ ਨੂੰ ਸ੍ਰੀ ਭੈਣੀ ਸਾਹਿਬ ਇਹ ਇਕ ਮੰਚ ਤੇ ਇੱਕਠਾ ਕੀਤਾ। ਉਹਨਾਂ ਦੇ ਹੋਰ ਬਹੁਤ ਉਪਕਾਰ ਹਨ ਜਿਨ੍ਹਾਂ, ਵਿਚੋਂ ਕੁਝ ਦਾ ਬਖਾਨ ਅਪਣੇ ਅਪਣੇ ਢੰਗ ਅਤੇ ਸ਼ਬਦਾਂ ਵਿਚ ਅਗਲੇ ਪੰਨਿਆਂ ਦੀਆਂ ਲਿਖਤਾਂ ਵਿਚੋਂ ਲਭ ਪਵੇਗਾ। ਉਹਨਾਂ ਦੀਆਂ ਵਡਮੁਲੀਆਂ ਯਾਦਾਂ ਅਜੇ ਵੀ ਦਿਲਾਂ ਨੂੰ ਧੂਹ ਪਾਉਂਦੀਆਂ ਹਨ ਅਤੇ ਨਿਤ ਨਵੀਆਂ ਹਨ।

ਸਤਿਗੁਰੂ ਜਗਜੀਤ ਸਿੰਘ ਜੀ ਨੇ ਸਭ ਧਰਮਾਂ ਸਮਾਜਾਂ ਭਾਈਚਾਰਿਆਂ ਪਾਰਟੀਆਂ ਦੇ ਭਾਰੀ ਸਮਰਥਨ ਅਤੇ ਸ਼ੁਭ ਇਛਾਵਾਂ ਨਾਲ ਨਾਮਧਾਰੀ ਪੰਥ ਦੀ ਵਾਗਡੋਰ ਸੰਭਾਲੀ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸਤਿਗੁਰੂ ਰਾਮ ਸਿੰਘ ਜੀ ਦੀ ਵਿਰਾਸਤ ਨੂੰ ਸੁਰੱਖਿਅਤ ਵੀ ਰਖਿਆ ਅਤੇ ਅੰਤਰਾਸ਼ਟਰੀ ਪੱਧਰ ਤੇ ਵਿਕਸਿਤ ਵੀ ਕੀਤਾ। ਬਹੁਤ ਸਾਰੀਆਂ ਦੁਸ਼ਵਾਰੀਆਂ ਦਬਾਵਾਂ ਅਤੇ ਅੜਿਚਨਾਂ ਨੂੰ ਪਾਰ ਕਰਦਿਆਂ ਨਾਮਧਾਰੀ ਭਾਈਚਾਰੇ ਦਾ ਚੌਮੁਖੀਆ ਵਿਕਾਸ ਕੀਤਾ ਹੈ। ਆਪ ਜੀ ਦੀ ਦੇਣ ਤੇ ਆਪਣੇ 'ਪਰਾਏ' ਸਭ ਅੱਸ਼ ਅੱਸ਼ ਕਰਦੇ ਹਨ। ਅੱਜ ਨਾਮਧਾਰੀ ਸਮਾਜ ਸੜਦੀ ਬਲਦੀ ਦੁਨੀਆਂ ਵਿਚ ਸੀਤਲ ਜਲ ਦੇ ਝਰਨੇ ਦੇ ਸਮਾਨ, ਰੇਗਸਤਾਨ ਵਿਚ ਨਖਲਿਸਤਾਨ ਵਾਂਗ ਅਤੇ ਵਿਸ਼ਾਲ ਸਮੁੰਦਰ ਵਿਚ ਸੁੰਦਰ ਦੀਪ ਵਾਂਗ ਫੱਬਦੇ ਹਨ। ਸਤਿਗੁਰੂ ਜਗਜੀਤ ਸਿੰਘ ਜੀ ਦੀ ਕੀਰਤੀ ਦਾ ਕੋਈ ਪਾਰਾਵਾਰ ਨਹੀਂ। ਇਹ ਕੀਰਤੀ ਕਿਸੇ ਪਰਚੇ ਦੇ ਇਕ ਅੰਕ ਜਾਂ ਪੁਸਤਕ ਦੇ ਘੇਰੇ ਵਿਚ ਆਉਣ ਵਾਲੀ ਨਹੀਂ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਦੈਵੀ ਸ਼ਖਸੀਅਤ ਦੇ ਸਾਨੂੰ ਦਰਸ਼ਨ ਕਰਣ ਦਾ ਵੀ ਅਵਸਰ ਮਿਲਿਆ ਹੈ ਉਹਨਾਂ ਦੇ ਉਪਦੇਸ਼ ਸਰਵਣ ਕਰਨ ਦਾ ਵੀ ਅਤੇ ਬਚਪਨ ਵਿਚ ਕਿਸੇ ਸਮੇਂ ਨੇੜਿਓਂ ਤਕਣ ਅਤੇ ਉਹਨਾਂ ਦੀ ਦਿਵ ਦ੍ਰਿਸ਼ਟੀ ਦਾ ਆਨੰਦ ਮਾਨਣ ਦਾ ਅਵਸਰ ਵੀ ਸਾਡਾ ਕੀਮਤੀ ਵਿਰਸਾ ਹੈ। ਜਲਦੀ ਜਲਦੀ ਅਤੇ ਰਵਾਇਤੀ ਮਜਬੂਰੀਆਂ ਵਿਚ ਇਸ ਅੰਕ ਵਿਚ ਉਹਨਾਂ ਨੂੰ ਸਿਮਰਣ ਦਾ ਜਤਨ ਕੀਤਾ ਹੈ ਇਸ ਸਾਧਾਰਣ ਅੰਕ ਵਿਚ ਜੋ ਉਹਨਾਂ ਦੇ ਨਾਮ ਨਾਲ ਹੀ ਅਸਾਧਰਨ ਹੋ ਗਿਆ ਹੈ। ਉਂਜ ਕੋਈ ਵੀ ਲਿਖਤ ਜਾਂ ਅੰਕ ਪਰੀ ਪੂਰਣ ਨਹੀਂ ਹੁੰਦੀ।

ਸਾਡੀ ਅਰਦਾਸ ਹੈ ਕਿ ਸਤਿਗੁਰੂ ਜੀ ਦੇ ਸਦ ਗੁਣਾ ਦਾ ਪ੍ਰਸਾਰ ਸਭ ਪ੍ਰਾਣੀ ਮਾਤਰ ਵਿਚ ਹੋਵੇ। ਉਹਨਾਂ ਦੇ ਅੱਟਲ ਪ੍ਰਤਾਪ ਦੀ ਲੋਅ ਸਦਾ ਲਈ ਮਾਰਗ ਦਰਸ਼ਨ ਕਰਦੀ ਰਹੇ।

*—ਜਗਦੀਸ਼ ਸਿੰਘ*

# ਸਿੱਖ ਔਰਤਾਂ ਦੀ ਘਟਦੀ ਗਿਣਤੀ

ਭਾਰਤ ਵਿਚ ਮਰਦਮ ਸ਼ੁਮਾਰੀ ਮਹਿਕਮੇ ਵੱਲੋਂ ਇਕ ਰਿਪੋਰਟ ਆਈ ਹੈ, ਜਿਸ ਨੇ ਬਹੁਤ ਸਾਰੇ ਦਿਲਾਂ ਵਿਚ ਉੱਥਲ-ਪੁੱਥਲ ਮਚਾ ਦਿੱਤੀ ਹੈ। ਇਹ ਮਰਦਮ-ਸ਼ੁਮਾਰੀ ਵੱਖ-ਵੱਖ ਧਰਮਾਂ ਦੇ ਆਧਾਰ 'ਤੇ ਕੀਤੀ ਗਈ ਹੈ। ਸੰਨ ੧੯੯੧ ਤੋਂ ਸ਼ੁਰੂ ਹੋਣ ਵਾਲੇ ਦਸ ਸਾਲਾਂ ਵਿਚ ਰਿਪੋਰਟ ਅਨੁਸਾਰ ਮੁਸਲਮਾਨ ਭਾਈਚਾਰੇ ਦੀ ਗਿਣਤੀ ੩੬ ਫੀਸਦੀ ਵਧ ਗਈ ਹੈ ਭਾਵ ਇਕ ਕਰੋੜ ਮੁਸਲਮਾਨਾਂ ਪਿਛੇ ੩੬ ਲੱਖ ਦਾ ਵਾਧਾ ਹੋ ਗਿਆ। ਹਿੰਦੂਆਂ ਵਿਚ ਇਕ ਕਰੋੜ ਪਿਛੇ ੨੦ ਲੱਖ ਦਾ ਵਾਧਾ ਹੋ ਗਿਆ ਹੈ, ਪਰ ਸਿੱਖਾਂ ਦੀ ਆਬਾਦੀ ਇਕ ਕਰੋੜ ਪਿੱਛੇ ਛੇ ਲੱਖ ਇਕ ਹਜ਼ਾਰ ਘਟ ਗਈ ਹੈ। ਸਾਰੇ ਭਾਰਤ ਦੀ ਕੁਲ ਆਬਾਦੀ ੧੦੩ ਕਰੋੜ ਦੇ ਲਾਗੇ ਚਲੀ ਗਈ ਹੈ। ਆਬਾਦੀ 'ਤੇ ਕੰਟਰੋਲ ਕਰਨ ਵਾਸਤੇ ਬੜੇ ਜ਼ਬਰਦਸਤ ਪ੍ਰੋਗਰਾਮ ਬਣੇ ਹਨ ਅਤੇ ਪ੍ਰਚਾਰ ਪਰਸਾਰ 'ਤੇ ਬੇਅੰਤ ਧਨ ਸਰਕਾਰ ਦਾ ਲੱਗ ਰਿਹਾ ਹੈ।

ਉਂਝ ਤਾਂ ਜੇ ਸਾਰੇ ਲੋਕਾਂ ਦੀ ਗਿਣਤੀ ਦੇ ਵਾਧੇ ਵਿਚ ਕਮੀ ਆਈ ਹੈ ਤਾਂ ਉਹ ਤਸੱਲੀ ਵਾਲੀ ਗੱਲ ਹੀ ਹੈ ਪਰ ਜੇਕਰ ਹੋਰਾਂ ਵਿਚ ਵਾਧਾ ਹੋਇਆ ਹੋਵੇ ਅਤੇ ਇਕੱਲੇ ਸਿੱਖਾਂ ਦੀ ਗਿਣਤੀ ਘਟੀ ਹੈ ਤਾਂ ਚਿੰਤਾ ਦਾ ਵਿਸ਼ਾ ਹੈ। ਜੇ ਸਿਆਸੀ ਭਾਸ਼ਾ ਵਿਚ ਗੱਲ ਕਰਨੀ ਹੋਵੇ ਤਾਂ ਬਾਕੀ ਲੋਕਾਂ ਦੀਆਂ ਵੋਟਾਂ ਵਧੀਆਂ ਹਨ, ਪਰ ਸਿੱਖਾਂ ਦੀਆਂ ਘਟੀਆਂ ਹਨ। ਕੁਝ ਲੋਕਾਂ ਵੱਲੋਂ ਕਿਹਾ ਜਾ ਰਿਹਾ ਹੈ ਕਿ ਇਹ ਗੱਲ ਪੰਜਾਬ ਵਿਚ ਵਰਤੇ ਘੱਲੂਘਾਰੇ ਕਰਕੇ ਹੈ। ਇਹ ਹੋ ਵੀ ਸਕਦਾ ਹੈ ਪਰ ਅਸੀਂ ਸਮਝਦੇ ਹਾਂ ਕਿ ਪੰਜਾਬ ਦੇ ਸਿੱਖ ਭਾਰੀ ਗਿਣਤੀ ਵਿਚ ਵਿਦੇਸ਼ਾਂ ਨੂੰ ਚਲੇ ਗਏ ਹਨ, ਪਿੰਡਾਂ ਦੇ ਪਿੰਡ ਖਾਲੀ ਪਏ ਹਨ, ਇਕ ਵੱਡਾ ਕਾਰਨ ਇਹ ਵੀ ਹੈ। ਦੂਜਾ ਵੱਡਾ ਕਾਰਨ ਵੀ ਹੈ, ਬਹੁਤ ਫਿਕਰਮੰਦੀ ਦੀ ਗੱਲ ਵੀ, ਅਤੇ ਕੁਝ ਹੱਦ ਤੱਕ ਸ਼ਰਮਨਾਕ ਵੀ—ਇਹ ਹੈ ਔਰਤਾਂ ਦੀ ਗਿਣਤੀ ਮਰਦਾਂ ਨਾਲੋਂ ਘਟ ਜਾਣੀ। ਸਿੱਖਾਂ ਵਿਚ ੧੦੦੦ ਪੁਰਸ਼ਾਂ ਦੇ ਪਿੱਛੇ ਔਰਤਾਂ ੭੮੬ ਹਨ ਭਾਵ ਇਕ ਹਜ਼ਾਰ ਪਿੱਛੇ ੨੧੪ ਕੁੜੀਆਂ ਘੱਟ ਹਨ। ਸੋ ਇਹ ਬੀਬੀਆਂ ਦੀ ਘੱਟ ਗਿਣਤੀ ਕੋਈ ਸੰਤਾਨ ਸੰਜਮ ਦੀ ਕਾਮਯਾਬੀ ਨਹੀਂ ਅਤੇ ਨਾ ਹੀ ਕਿਸੇ ਘੱਲੂਘਾਰੇ ਦਾ ਨਤੀਜਾ ਹੈ ਅਤੇ ਨਾ ਹੀ ਕੁਦਰਤ ਵੱਲੋਂ ਕਰੋਪੀ। ਇਹ ਸਿੱਧਾ ਕੁੜੀਆਂ ਨੂੰ ਗਰਭ ਵਿਚ ਮਾਰਨ ਦਾ ਨਤੀਜਾ ਹੈ। ਭਾਵੇਂ ਹਰ ਹਸਪਤਾਲ ਅਤੇ ਡਾਕਟਰੀ ਕਲੀਨਿਕ ਵਿਚ ਲਿਖਿਆ ਹੁੰਦਾ ਹੈ ਕਿ ਇਥੇ ਲਿੰਗ ਨਿਰਧਾਰਿਤ ਕਰਨ ਦਾ ਟੈਸਟ ਨਹੀਂ ਕੀਤਾ ਜਾਂਦਾ, ਪਰ ਅਸਲ ਵਿਚ ਆਪਣੀਆਂ ਅਣ—ਜੰਮੀਆਂ ਸਪੁੱਤਰੀਆਂ ਮਾਰਨ ਦਾ ਪਾਪ ਲਗਾਤਾਰ ਵੱਡੀ ਪੱਧਰ 'ਤੇ ਹੋ ਰਿਹਾ ਹੈ। ਬਹੁਤ ਸਾਰੇ ਦੇਸ਼ਾਂ ਵਿਚ ਲੜਕੀਆਂ ਦੀ ਔਸਤ ਲੜਕਿਆਂ ਤੋਂ ਜ਼ਿਆਦਾ ਹੈ, ਪਰ ਇਥੇ ਸਿੱਖਾਂ ਵਿਚ ਇਹ ਉਲਟ ਗੱਲ ਹੈ। ਪ੍ਰਚਾਰ ਵਿਚ ਤਾਂ ਅਸੀਂ ਆਖਦੇ ਹਾਂ ਕਿ ਸਿਖ ਧਰਮ ਵਿਚ ਇਸਤਰੀ ਨੂੰ ਮਰਦ ਦੇ ਬਰਾਬਰ ਦਾ ਦਰਜਾ ਹੈ ਅਤੇ ਕੋਈ ਵਿਤਕਰਾ ਨਹੀਂ ਅਤੇ ਇਕ ਇਸਤ੍ਰੀ ਸ਼੍ਰੋਮਣੀ ਕਮੇਟੀ ਦੀ ਪ੍ਰਧਾਨ ਵੀ ਬਣਾਈ ਗਈ ਹੈ, ਪਰ ਅਸਲ ਵਿਚ ਧੀਆਂ ਦੇ ਕਾਤਲ ਵੀ ਤਾਂ ਅਸੀਂ ਖੁਦ ਹਾਂ। ਇਹ ਭਾਰੀ ਨਮੋਸ਼ੀ ਵਾਲੀ ਗੱਲ ਹੈ। ਇਸ ਵਾਸਤੇ ਸਿੱਖਾਂ ਦੀਆਂ ਸਾਰੀਆਂ ਜਥੇਬੰਦੀਆਂ ਅਤੇ ਲੀਡਰਾਂ ਨੂੰ ਸਿਰ ਜੋੜ ਕੇ ਬੈਠਣਾ ਚਾਹੀਦਾ ਹੈ ਅਤੇ ਇਸ ਪਾਪ ਨੂੰ ਜੋ ਹੋਰ ਪਾਪਾਂ ਦਾ ਮੂਲ ਵੀ ਹੈ ਨੂੰ ਜੜ੍ਹੋਂ ਪੁੱਟਣਾ ਚਾਹੀਦਾ ਹੈ। ਸ: ਤਰਲੋਚਨ ਸਿੰਘ ਚੇਅਰਮੈਨ ਘੱਟ ਗਿਣਤੀ ਕਮਿਸ਼ਨ ਨੇ ਸਿੱਖ ਲੀਡਰਸ਼ਿਪ ਦਾ ਇਕੱਠ ਕਰਨ ਦਾ ਸੁਝਾਓ ਤਾਂ ਦਿੱਤਾ ਹੈ, ਸਫਲਤਾ ਦੀ ਅਰਦਾਸ ਕਰਨੀ ਚਾਹੀਦੀ ਹੈ।

*—ਜਗਦੀਸ਼ ਸਿੰਘ*

# ਨਨਕਾਣਾ ਸਾਹਿਬ ਦੀ ਘਟਨਾ

ਅੱਜ ਜਦੋਂ ਭਾਰਤ ਅਤੇ ਪਾਕਿਸਤਾਨ ਦੀਆਂ ਸਰਕਾਰਾਂ ਅਤੇ ਲੋਕ ਇਕ ਲੰਮੇ ਸਮੇਂ ਬਾਅਦ ਦੋਸਤੀ ਦੇ ਪੰਧ ਉੱਤੇ ਚੱਲਣ ਦੇ ਆਹਰ ਵਿਚ ਹਨ ਤਾਂ ਨਨਕਾਣਾ ਸਾਹਿਬ ਵਿਚ ਇਕ ਘਟਨਾ ਵਾਪਰੀ ਹੈ ਜੋ ਉਲਟ ਦਿਸ਼ਾ ਵੱਲ ਇਸ ਵਰਤਾਰੇ ਨੂੰ ਮੋੜ ਸਕਦੀ ਹੈ।

ਗੁਰੂ ਨਾਨਕ ਦੇਵ ਜੀ ਦਾ ਜਨਮ ਸਥਾਨ ਨਨਕਾਣਾ ਸਾਹਿਬ ਆਦਿ ਗੁਰੂ ਜੀ ਦਾ ਜਨਮ ਸਥਾਨ ਹੋਣ ਕਰਕੇ ਸਿੱਖਾਂ ਲਈ ਬਹੁਤ ਪਵਿੱਤਰ ਅਤੇ ਪੂਜਨੀਕ ਹੈ। ਇਥੇ ਇਕ ਸਰਕਾਰੀ ਕਾਲਜ ਹੈ। ਗੁਰੂ ਜੀ ਦੇ ਜਨਮ ਸਥਾਨ 'ਤੇ ਹੋਣ ਕਰਕੇ ਇਸ ਦਾ ਨਾਮ 'ਗੁਰੂ ਨਾਨਕ ਸਰਕਾਰੀ ਕਾਲਜ' ਰੱਖਿਆ ਹੋਇਆ ਹੈ। ਇਸ ਕਾਲਜ ਦੇ ਵਿਦਿਆਰਥੀਆਂ ਨੇ ਕਿਸੇ ਵੀ

ਝਗੜੇ ਕਾਰਨ ਨਨਕਾਣਾ ਸਾਹਿਬ ਵਿਚ ਪਥਰਾਅ ਕੀਤਾ। ਕਿਹਾ ਗਿਆ ਕਿ ਉਥੋਂ ਦੇ ਸਿੱਖ ਦੁਕਾਨਦਾਰਾਂ ਅਤੇ ਗੁਰਦੁਆਰਾ ਸਾਹਿਬ 'ਤੇ ਵੀ ਪਥਰਾਅ ਕੀਤਾ ਗਿਆ। ਗੱਲ ਵਧ ਜਾਂ ਘੱਟ ਵੀ ਹੋ ਸਕਦੀ ਹੈ ਪਰ ਕੋਈ ਗੱਲ ਹੋਈ ਜ਼ਰੂਰ ਹੈ। ਇਸ ਘਟਨਾ ਦੇ ਪ੍ਰਤੀਕਰਮ ਵਜੋਂ ਭਾਰਤ ਵਿਚ ਵੀ ਕਈ ਥਾਂ ਰੋਸ ਪ੍ਰਗਟ ਕਰਨ ਵਾਸਤੇ ਪ੍ਰਦਰਸ਼ਨ ਹੋ ਰਹੇ ਹਨ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਅਤੇ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਵੀ ਇਸ ਮਾਮਲੇ ਵਿਚ ਪਾਕਿਸਤਾਨ ਵਿਚ ਪੜਚੋਲ ਕਰਨ ਜਾ ਰਹੀ ਹੈ।

ਅਸੀਂ ਸਮਝਦੇ ਹਾਂ ਕਿ ਇਸ ਮਾਮਲੇ ਨੂੰ ਬਹੁਤ ਦਾਨਾਈ ਅਤੇ ਸਮਝਦਾਰੀ ਨਾਲ ਲੈਣਾ ਚਾਹੀਦਾ ਹੈ। ਕਾਲਜ ਦੇ ਵਿਦਿਆਰਥੀਆਂ ਦੇ ਝਗੜੇ ਗਾਹੇ-ਬਗਾਹੇ ਚੱਲਦੇ ਰਹਿੰਦੇ ਹਨ। ਇਹ ਝਗੜੇ ਕਾਲਜ ਪ੍ਰਬੰਧਕਾਂ ਨਾਲ ਵੀ ਹੁੰਦੇ ਹਨ ਅਤੇ ਸਥਾਨਕ ਸਰਕਾਰਾਂ ਨਾਲ ਵੀ। ਇਹ ਕਾਲਜ ਗੁਰਦੁਆਰਾ ਸਾਹਿਬ ਦੀ ਜ਼ਮੀਨ 'ਤੇ ਬਣਿਆ ਦਸਿਆ ਜਾਂਦਾ ਹੈ। ਇਸ ਵਾਸਤੇ ਹੋ ਸਕਦਾ ਹੈ ਭੂਤਰੇ ਮੁੰਡਿਆਂ ਨੇ ਕੋਈ ਗੁਸਤਾਖੀ ਕਰ ਵੀ ਦਿੱਤੀ ਹੋਵੇ। ਇਹ ਗੱਲ ਤਾਂ ਮਾੜੀ ਹੈ ਕਿ ਸਭਨਾਂ ਦੇ ਸਾਂਝੇ ਬਾਬੇ ਨਾਨਕ ਦੇ ਨਾਮ ਨਾਲ ਜੁੜੇ ਕਾਲਜ ਅਤੇ ਗੁਰਦੁਆਰੇ ਵਿਚ ਅਣਸੁਖਾਵੀਂ ਘਟਨਾ ਵਾਪਰੇ, ਪਰ ਸਾਨੂੰ ਸਾਰਿਆਂ ਨੂੰ ਸੁਚੇਤ ਹੋਣਾ ਚਾਹੀਦਾ ਹੈ ਕਿ ਚੰਗਿਆਈ ਜਾਂ ਬੁਰਿਆਈ ਬੀਜ ਰੂਪ ਵਿਚ ਵੀ ਵਿਕਸਤ ਹੋਣ ਦੀ ਸੰਭਾਵਨਾ ਰੱਖਦੀ ਹੈ। ਪੰਜਾਬ ਵਿਚ ਬਹੁਤ ਕੁਝ ਹੋ ਚੁੱਕਾ ਹੈ। ਜਿਨ੍ਹਾਂ ਲੋਕਾਂ ਨੇ ਸੰਨ ੧੯੪੭ ਦੇ ਸੰਤਾਪ ਨੂੰ ਅੱਖੀਂ ਵੇਖਿਆ ਹੈ ਉਨ੍ਹਾਂ ਨੂੰ ਅੰਦਾਜ਼ਾ ਹੈ ਕਿ ਭਲੇ ਲੋਕ ਕਿੰਨੇ ਬੁਰੇ ਵੀ ਹੋ ਸਕਦੇ ਹਨ। ਮੇਲ ਮਿਲਾਪ ਜਾਂ ਦੁਫੇੜ ਦੀਆਂ ਸ਼ਕਤੀਆਂ ਸਦਾ ਇਕੋ ਸਮੇਂ ਹੀ ਕੰਮ ਕਰਦੀਆਂ ਰਹਿੰਦੀਆਂ ਹਨ। ਕਦੇ ਇਕ ਭਾਰੂ ਹੋ ਜਾਂਦੀ ਹੈ ਕਦੇ ਦੂਜੀ। ਇਸ ਵੇਲੇ ਦੋਵਾਂ ਦੇਸ਼ਾਂ ਵਿਚ ਚੱਲ ਰਹੀ ਏਕਤਾ ਦੀ ਹਵਾ ਵੀ ਹੋ ਸਕਦਾ ਹੈ ਕੁਝ ਸ਼ਕਤੀਆਂ ਦੇ ਹੱਕ ਵਿਚ ਨਾ ਹੋਵੇ। ਇਹ ਸਿਆਸਤ ਕੁਝ ਵੀ ਕਰਵਾ ਸਕਦੀ ਹੈ। ਕਿਸੇ ਵੀ ਬਹਾਨੇ ਗੱਲ ਕਿਧਰ ਦੀ ਕਿਧਰ ਲੈ ਜਾਈ ਜਾ ਸਕਦੀ ਹੈ।

ਅਸੀਂ ਸਮਝਦੇ ਹਾਂ ਕਿ ਉੱਠਦੇ ਧੂੰਏਂ ਨੂੰ ਉਸੇ ਵੇਲੇ ਬੁਝਾ ਦੇਣਾ ਚਾਹੀਦਾ ਹੈ ਅਤੇ ਇਸ ਚੰਗਿਆੜੀ ਨੂੰ ਹਵਾ ਦੇ ਕੇ ਭਾਂਬੜ ਬਣਾਉਣ ਵਾਲੀਆਂ ਸ਼ਕਤੀਆਂ ਨੂੰ ਸ਼ੁਰੂ ਵਿਚ ਠੱਪ ਦੇਣਾ ਚਾਹੀਦਾ ਹੈ। ਹਰ ਵੇਲੇ ਐਜੀਟੇਸ਼ਨ ਲਈ ਤਿਆਰ ਬਰ ਤਿਆਰ ਓਧਰਲੇ ਤੇ ਇਧਰਲੇ ਅਨਸਰਾਂ ਨੂੰ ਸ਼ਾਂਤ ਰੱਖਣ ਦੇ ਯਤਨ ਕਰਨੇ ਚਾਹੀਦੇ ਹਨ। ਨਨਕਾਣਾ ਸਾਹਿਬ ਅਤੇ ਬਾਕੀ ਪਛਮੀ ਪੰਜਾਬ ਵਿਚ ਮਿਲਦੇ ਪਿਆਰ ਦੀਆਂ ਕਹਾਣੀਆਂ ਦੇ ਮੁਕਾਬਲੇ ਇਹ ਵਾਕਿਆ ਨਗੂਣਾ ਹੈ ਭਾਵੇਂ ਇਸ ਦੀਆਂ ਸੰਭਾਵਨਾਵਾਂ ਅਤੇ ਨਤੀਜੇ ਵੱਡੇ ਵੀ ਹੋ ਸਕਦੇ ਹਨ। ਚੰਗੀ ਗੱਲ ਹੈ ਕਿ ਦਿੱਲੀ ਦੇ ਅਕਾਲੀ ਲੀਡਰਾਂ ਦੇ ਬਿਆਨ ਠੀਕ ਆ ਰਹੇ ਹਨ ਅਤੇ ਪਾਕਿਸਤਾਨ ਦੇ ਅਧਿਕਾਰੀਆਂ ਦਾ ਰੁਖ ਵੀ ਸਹੀ ਦਿਸ਼ਾ ਵੱਲ ਹੈ। ਪਰ ਸਾਨੂੰ ਸਾਰਿਆਂ ਨੂੰ ਫੇਰ ਵੀ ਸੁਚੇਤ ਰਹਿਣਾ ਚਾਹੀਦਾ ਹੈ ਅਤੇ ਇਸ ਗੱਲ ਨੂੰ ਤੂਲ ਨਹੀਂ ਦੇਣਾ ਚਾਹੀਦਾ ਹੈ ਅਤੇ ਇਸ ਮਸਲੇ 'ਤੇ ਲੀਡਰੀ ਵੀ ਨਹੀਂ ਚਮਕਾਉਣੀ ਚਾਹੀਦੀ।

*-ਜਗਦੀਸ਼ ਸਿੰਘ*

---

## ਨਨਕਾਣਾ ਸਾਹਿਬ 'ਚ ਹਾਲਾਤ ਪੂਰੀ ਤਰ੍ਹਾਂ ਸ਼ਾਂਤ: ਇਕ ਖ਼ਬਰ

ਨਵੀਂ ਦਿੱਲੀ-ਸ਼੍ਰੋਮਣੀ ਅਕਾਲੀ ਦਲ ਦਿੱਲੀ ਦੇ ਪ੍ਰਧਾਨ ਪਰਮਜੀਤ ਸਿੰਘ ਸਰਨਾ ਨੇ ਕਿਹਾ ਹੈ ਕਿ ਨਨਕਾਣਾ ਸਾਹਿਬ ਵਿਖੇ ਹਾਲਾਤ ਪੂਰੀ ਤਰ੍ਹਾਂ ਸ਼ਾਂਤ ਹਨ ਤੇ ਉਥੇ ਕਿਸੇ ਕਿਸਮ ਦਾ ਕੋਈ ਤਣਾਅ ਨਹੀ ਹੈ।

ਪਾਕਿਸਤਾਨ ਦੀ ਯਾਤਰਾ 'ਤੇ ਗਏ ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਾਬਕਾ ਪ੍ਰਧਾਨ ਸ੍ਰੀ ਸਰਨਾ ਨੇ ਲਾਹੌਰ ਤੋਂ ਇਸ ਪੱਤਰਕਾਰ ਨਾਲ ਟੈਲੀਫੋਨ 'ਤੇ ਗੱਲਬਾਤ ਕਰਦਿਆਂ ਦਾਅਵਾ ਕੀਤਾ ਕਿ ਉਨ੍ਹਾਂ ਨੇ ਵਫਦ ਦੇ ਸਾਥੀਆਂ ਤੇ ਪਾਕਿਸਤਾਨ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਹਾਕਮਾਂ ਨਾਲ ਗੁਰਦੁਆਰਾ ਸਾਹਿਬ ਦੇ ਚੱਪੇ-ਚੱਪੇ ਦਾ ਜਾਇਜ਼ਾ ਲਿਆ ਹੈ ਪਰ ਉਨ੍ਹਾਂ ਨੂੰ ਗੁਰਦੁਆਰੇ ਦੇ ਅੰਦਰ ਪੱਥਰ ਚੱਲਣ ਅਤੇ ਨੁਕਸਾਨ ਹੋਣ ਦੇ ਕੋਈ ਸੰਕੇਤ ਨਹੀਂ ਮਿਲੇ।

ਸ੍ਰੀ ਸਰਨਾ ਨੇ ਦੱਸਿਆ ਕਿ ਉਨ੍ਹਾਂ ਨਾਲ ਪਾਕਿਸਤਾਨ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਮੌਜੂਦ ਸਨ। ਉਨ੍ਹਾਂ ਨੇ ਨਨਕਾਣਾ ਸਾਹਿਬ ਵਿਖੇ ਵੱਖ-ਵੱਖ ਫਿਰਕਿਆਂ ਤੇ ਭਾਈਚਾਰਿਆਂ ਨਾਲ ਜਦ ਇਸ ਸਬੰਧੀ ਵਿਚਾਰ-ਵਟਾਂਦਰਾ ਕੀਤਾ ਤਾਂ ਉਨ੍ਹਾਂ ਨੂੰ ਕਿਧਰੇ ਵੀ ਫਿਰਕਾਪ੍ਰਸਤੀ ਦੀ ਬੂ ਨਹੀਂ ਆਈ।

ਸ੍ਰੀ ਸਰਨਾ ਨੇ ਦੱਸਿਆ ਕਿ ਪਾਕਿਸਤਾਨ ਦੀ ਪਿਛਲੀ ਫੇਰੀ ਸਮੇਂ ਉਨ੍ਹਾਂ ਦੀ ਬੇਨਤੀ 'ਤੇ ਪੱਛਮੀ ਪੰਜਾਬ ਦੇ ਮੁੱਖ ਮੰਤਰੀ ਜਨਾਬ ਪ੍ਰਵੇਜ਼ ਇਲਾਹੀ ਨੇ ਭਰੋਸਾ ਦਿਵਾਇਆ ਸੀ ਕਿ ਨਨਕਾਣਾ ਸਾਹਿਬ ਗੁਰਦੁਆਰੇ ਦੇ ਆਸ-ਪਾਸ ਦੀਆਂ ਕੁਝ ਇਮਾਰਤਾਂ ਵਿਚ ਰਹਿਣ ਵਾਲਿਆਂ ਤੇ ਕਾਲਜ ਲਈ ਹੋਰ ਜਗ੍ਹਾ ਦਾ ਬੰਦੋਬਸਤ ਕਰਕੇ ਇਸ ਥਾਂ ਸਰਾਂ ਬਣਾਈ ਜਾਵੇ ਤਾਂ ਕਿ ਗੁਰਪੁਰਬਾਂ 'ਤੇ ਸੰਗਤ ਨੂੰ ਪ੍ਰੇਸ਼ਾਨੀ ਨਾ ਹੋਵੇ।

ਸ੍ਰੀ ਸਰਨਾ ਦੇ ਨਾਲ ਵਫਦ ਵਿਚ ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰ ਪ੍ਰੋ: ਹਰਮੋਹਿੰਦਰ ਸਿੰਘ ਤੇ ਗੁਰਚਰਨ ਸਿੰਘ ਗਤਕਾ ਮਾਸਟਰ ਵੀ ਗਏ ਹੋਏ ਸਨ।

*(ਪੰਜਾਬੀ ਟ੍ਰਿਬਿਊਨ ੩੦ ਸਤੰਬਰ ੨੦੦੪)*

# ਮਹਾਰਾਜ ਪ੍ਰਤਾਪ ਸਿੰਘ ਜੀ ਦੇ ਬਹੁਤ ਸਾਰੇ ਗੁਣ

*—ਗਿਆਨੀ ਕਰਤਾਰ ਸਿੰਘ ਜੀ*

*੧੦ ਸਤੰਬਰ ੧੯੫੯ ਨੂੰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨਮਿਤ ਸ੍ਰੀ ਭੈਣੀ ਸਾਹਿਬ ਵਿਚ ਪਾਠਾਂ ਦੇ ਭੋਗ ਪਾਏ ਗਏ ਇਸ ਅਵਸਰ ਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਆਪਣੇ ਗੁਰੂ-ਪਿਤਾ ਜੀ ਦੀ ਗੱਦੀ ਉੱਤੇ ਬਰਾਜਮਾਨ ਹੋਣ ਕਰਕੇ ਦਸਤਾਰ ਬੰਦੀ ਵੀ ਹੋਈ। ਇਹ ਇਕ ਸਰਬ ਸੰਪਰਦਾ, ਸਰਬ ਧਰਮ, ਅਤੇ ਸਰਬ ਪਾਰਟੀ ਇਕੱਠ ਹੀ ਸੀ। ਇਸ ਮਹਾਨ ਇਕੱਠ ਵਿਚ ਸ਼੍ਰੋਮਣੀ ਗੁਰਦੁਆਰਾ ਪਰਬੰਧਕ ਕਮੇਟੀ ਅੰਮ੍ਰਿਤਸਰ, ਸ਼੍ਰੋਮਣੀ ਅਕਾਲੀ ਦਲ, ਕਾਂਗਰਸ, ਕਮਿਊਨਿਸਟ, ਸੋਸ਼ਲਿਸਟ, ਸਨਾਤਨ ਧਰਮ, ਆਰੀਆਂ ਸਮਾਜ ਅਤੇ ਹੋਰ ਸੰਤ ਸਮਾਜ ਅਤੇ ਗਊ ਭਗਤ ਵੀ ਸ਼ਾਮਲ ਹੋਏ। ਸ੍ਰੀਮਾਨ ਮਾਸਟਰ ਤਾਰਾ ਸਿੰਘ, ਮਹਾਰਾਜਾ ਯਾਦਵਿੰਦਰ ਸਿੰਘ ਪਟਿਆਲਾ, ਗਿਆਨੀ ਜ਼ੈਲ ਸਿੰਘ, ਸ. ਦਰਬਾਰਾ ਸਿੰਘ, ਕਾਮਰੇਡ ਹਰਕਿਸ਼ਨ ਸਿੰਘ ਸੁਰਜੀਤ, ਕਾਮਰੇਡ ਸੋਹਣ ਸਿੰਘ ਜੋਸ਼ ਸਮੇਤ ਪਰਸਿਧ ਕੌਮੀ ਨੇਤਾਵਾਂ ਨੇ ਸਿਲਸਲੇ ਵਾਰ ਸ਼ਰਧਾਂਜਲੀਆਂ ਵੀ ਦਿੱਤੀਆਂ ਅਤੇ ਵਧਾਈਆਂ ਵੀ। ਇਸ ਲਾਮਿਸਾਲ ਇਕੱਠ ਵਿਚ ਬਹੁਤ ਸਾਰੇ ਪੱਖਾਂ ਨੂੰ ਛੂਹੰਦਾ ਪਰਸਿਧ ਅਕਾਲੀ ਲੀਡਰ ਗਿਆਨੀ ਕਰਤਾਰ ਸਿੰਘ ਜੀ ਨੇ ਜੋ ਯਾਦਗਾਰੀ ਇਤਿਹਾਸਕ ਭਾਸ਼ਨ ਦਿਤਾ ਉਸਦਾ ਉਤਾਰਾ ਇਥੇ ਅਸੀਂ ਛਾਪ ਰਹੇ ਹਾਂ।*

*—ਸੰਪਾਦਕ*

ਸਤਿਕਾਰਯੋਗ ਸਾਧ ਸੰਗਤ ਜੀ ਤੇ
ਮਹਾਰਾਜ ਜਗਜੀਤ ਸਿੰਘ ਜੀ,

ਅੱਜ ਦੀ ਇਹ ਮਹਾਨ ਇਕੱਤਰਤਾ ਮਹਾਰਾਜ ਪ੍ਰਤਾਪ ਸਿੰਘ ਜੀ ਦੇ ਵਿਛੋੜੇ ਦੇ ਸਿਲਸਿਲੇ ਵਿੱਚ ਇਕੱਤਰ ਹੋਈ ਏ ਔਰ ਇਹ ਭਾਵਨਾ ਲੈ ਕੇ ਇਕੱਤਰ ਹੋਈ ਐ ਕਿ ਅੱਜ ਦੇ ਦਿਨ ਨਾਮਧਾਰੀ ਸਾਧ ਸੰਗਤ ਤੇ ਭੈਣੀ ਸਾਹਿਬ ਦਾ ਪ੍ਰਬੰਧ ਚਲਾਣ ਲਈ, ਰਹਿਨੁਮਾਈ ਲਈ, ਅਗਵਾਈ ਲਈ, ਸਾਰੀ ਜਨਤਾ ਦੇ ਸਾਹਮਣੇ ਮਹਾਰਾਜ ਜਗਜੀਤ ਸਿੰਘ ਜੀ ਨੂੰ ਜੋ ਸੌਂਪਣਾ ਹੋਈ ਐ ਉਸ ਦੇ ਲਈ ਉਹਨਾਂ ਨੂੰ ਮੁਬਾਰਕਬਾਦ ਤੋਂ ਇਲਾਵਾ ਇਹ ਆਸ ਕਰੀਏ ਕਿ, ਇਹ ਤਵੱਕੋ, ਇਹ ਆਸ, ਇਹ ਤਮੰਨਾ ਪ੍ਰਗਟ ਕਰੀਏ ਕਿ ਇਸ ਅਸਥਾਨ ਦੇ ਜੋ ਮੁੱਖ ਕਾਰਜ ਕਰਤਾ ਮਹਾਰਾਜ ਜਗਜੀਤ ਸਿੰਘ ਜੀ ਨੀਯਤ ਹੋਏ ਨੇ ਉਹ ਇਸ ਸਥਾਨ ਦੀ ਕਾਰਵਾਈ ਸਫਲਤਾ ਨਾਲ ਚਲਾਣ ਵਿੱਚ ਕਾਮਯਾਬ ਹੋਣ।

ਭਾਈਓ ਮਹਾਰਾਜ ਪ੍ਰਤਾਪ ਸਿੰਘ ਜੀ ਦੇ ਬਹੁਤ ਸਾਰੇ ਗੁਣ ਬੋਲਣ ਵਾਲਿਆਂ ਨੇ ਆਪ ਦੀ ਯਾਦ ਵਿੱਚ ਅਰਜ਼ ਕੀਤੇ ਨੇ। ਉਹਨਾਂ ਦੇ ਪੂਰੇ ਗੁਣਾਂ ਦਾ ਵਰਣਨ ਥੋਹੜੇ ਸਮੇਂ 'ਚ ਹੋਣਾ ਕਠਨ ਹੈ। ਇਸ ਲਈ ਉਹਨਾਂ ਗੁਣਾਂ ਨੂੰ ਦੁਹਰਾਣਾ, ਜਿਹੜੇ ਕਿ ਅੱਗੇ ਇਥੇ ਬਿਆਨ ਕਰ ਦਿੱਤੇ ਗਏ ਨੇ ਮੈਂ ਸਮਝਦਾਂ ਕਿ ਠੀਕ ਨਹੀਂ, ਲੇਕਿਨ ਦੋ ਤਿੰਨ ਚੀਜ਼ਾਂ ਜਿਹੜੀਆਂ ਕਿ ਵਿਸਥਾਰ ਨਾਲ ਨਹੀਂ ਆਈਆਂ, ਉਹ ਮੈਂ ਆਪ ਦੇ ਸਾਹਮਣੇ ਅਰਜ਼ ਕਰਨੀਆਂ ਨੇ। ਮਹਾਰਾਜ ਪ੍ਰਤਾਪ ਸਿੰਘ ਜੀ ਸੰਬੰਧੀ ਕੁਛ ਜ਼ਿਕਰ ਤਾਂ ਆਇਐ ਕਿ ਉਹ ਪਸ਼ੂ ਪਾਲਣ ਵਿੱਚ, ਗਊਆਂ ਦੀ ਸੇਵਾ ਵਿੱਚ, ਗਊਆਂ ਔਰ ਘੋੜਿਆਂ ਦੀ ਨਸਲ ਦੀ ਤਰੱਕੀ ਲਈ, ਉੱਦਮ ਕਰਦੇ ਰਹੇ ਨੇ। ਇਸ ਦਾ ਪੂਰਾ ਵਿਸਥਾਰ, ਬੜੇ ਥੋਹੜੇ ਸਜਣਾਂ ਨੂੰ ਪਤੈ ਔਰ ਮੈਂ ਕਹਿ ਸਕਦੈਂ ਕਿ ਪਸ਼ੂਆਂ ਦੀ ਨਸਲ ਦੀ ਤਰੱਕੀ ਲਈ, ਖਾਸ ਕਰ ਗਊਆਂ ਦੀ ਨਸਲ ਦੀ ਤਰੱਕੀ ਲਈ ਘੋੜਿਆਂ ਦੀ ਨਸਲ ਦੀ ਤਰੱਕੀ ਲਈ ਅਗਰ ਕਿਸੇ ਇਕ ਸਜਣ ਦੇ ਉੱਦਮ ਨੂੰ ਪੰਜਾਬ ਵਿੱਚ ਲਿਆ ਜਾਏ ਤਾਂ ਮਹਾਰਾਜ ਪ੍ਰਤਾਪ ਸਿੰਘ ਨੇ ਸਭ ਤੋਂ ਜ਼ਿਆਦਾ ਸ਼ਾਨਦਾਰ ਉੱਦਮ ਪੰਜਾਬ

ਵਿੱਚ ਕੀਤੇ। ਭਾਈਓ ਅਸਾਡੇ ਦੇਸ਼ ਵਿੱਚ ਜੋ ਗਊ ਬਾਰਾਂ ਸੇਰ ਪੰਦਰਾਂ ਸੇਰ ਪੱਕਾ ਦੁੱਧ ਦੇਂਦੀ ਹੋਵੇ ਉਸ ਨੂੰ ਬੜੀ ਵਰਿਯਾਮ ਗਾਏ ਸਮਝਿਆ ਜਾਂਦੈ, ਲੇਕਿਨ ਯੌਰਪ ਤੇ ਅਮਰੀਕਾ ਜਿਹੜਾ ਕਿ ਸਾਡੇ ਵਾਂਗੂ ਗਊਆਂ ਦਾ ਸ਼ਰਧਾਵਾਨ ਦੇਸ਼ ਨਹੀਂ ਲੇਕਿਨ ਗਊਆਂ ਦੇ ਲਾਭ ਦਾ ਕਾਇਲ ਐ, ਉਹਨਾਂ ਨੇ ਜੋ ਇਸ ਨਸਲ ਨੂੰ ਤਰੱਕੀ ਦਿਤੀ ਐ ਤਾਂ ਆਇਰਲੈਂਡ, ਇੰਗਲੈਂਡ, ਅਮਰੀਕਾ, ਕੈਨੇਡਾ, ਫਰਾਂਸ, ਜਰਮਨੀ ਵਿੱਚ ਆਸਟਰੇਲੀਆ ਵਿੱਚ ਗਊਆਂ ਦੇ ਵੱਗ ਮਿਲਦੇ ਨੇ ਜਿਹੜੇ ਕਿ ਪੈਂਤੀ ਸੇਰ ਪੱਕਾ, ਅਠੱਤੀ ਸੇਰ ਪੱਕਾ ਔਰ ਚਾਲੀ ਸੇਰ ਪੱਕਾ ਦੁੱਧ ਦੇਂਦੀਆਂ ਨੇ। ਉਥੇ ਗਭਰੂ ਵੀ ਚੋਂਦੇ ਥੱਕ ਜਾਂਦੇ ਨੇ। ਇਸ ਲਈ ਉਹਨਾਂ ਨੂੰ ਮਸ਼ੀਨਾਂ ਪੈਦਾ ਕਰਨੀਆਂ ਪਈਆਂ। ਉਸ ਪੱਧਰ ਤੇ ਆਪਣੇ ਦੇਸ਼ ਨੂੰ ਲਿਆਉਣ ਲਈ ਮਹਾਰਾਜ ਪ੍ਰਤਾਪ ਸਿੰਘ ਜੀ ਉੱਦਮ ਕਰਦੇ ਰਹੇ ਨੇ। ਇਸ ਭੈਣੀ ਸਾਹਿਬ ਵਿੱਚ ਉਹ ਗਊ ਮੌਜੂਦ ਹੋਈ ਐ ਜਿਹੜੀ ਕਿ ਪਝੱਤਰ ਪੌਂਡ ਦਿਹਾੜੀ ਦਾ ਦੁੱਧ ਦੇਂਦੀ ਰਹੀ। ਇਹ ਉਹਨਾਂ ਦਾ ਸ਼ੌਕ ਔਰ ਉਹਨਾਂ ਦਾ ਇਹ ਸਮਝਣਾ ਕਿ ਪਸ਼ੂਆਂ ਦੀ ਨਸਲ ਦੀ ਤਰੱਕੀ ਬਗੈਰ ਇਹ ਦੇਸ਼ ਜੋ ਖੇਤੀ ਇਨਹਸਾਰ ਰਖਦੈ, ਇਸ ਦਾ ਕਲਿਆਣ ਨਹੀਂ ਹੋ ਸਕਦਾ। ਇਸ ਸਿਲਸਿਲੇ ਵਿੱਚ ਉਹਨਾਂ ਭਾਰੇ ਉੱਦਮ ਕੀਤੇ ਨੇ ਜਿਹੜੇ ਕਿਸੇ ਵੀ ਹੋਰ ਪੰਜਾਬੀ ਨੇ ਮੈਂ ਸਮਝਦੈਂ ਕਿ ਨਹੀਂ ਕੀਤੇ।

ਦੂਜਾ ਭਾਈਓ, ਇਕ ਉੱਦਮ ਹੋਰ ਐ ਕਿ ਜਿਸ ਦਾ ਬਹੁਤ ਥੋਹੜੇ ਲੋਗਾਂ ਨੂੰ ਧਿਆਨ ਐ, ਥੋਹੜੇ ਲੋਕਾਂ ਨੂੰ ਖਿਆਲ ਐ। ਸਭ ਸਿਖ ਸੰਗਤ ਜਾਣਦੀ ਐ ਕਿ ਗੁਰੂ ਗਰੰਥ ਸਾਹਿਬ ਦੀ ਜਿਤਨੀ ਬਾਣੀ ਐ, ਉਹ ਰਾਗਾਂ ਵਿੱਚ ਦਰਜ ਐ। ਬਾਣੀ ਸਾਰੀ ਰਾਗਾਂ ਵਿੱਚ ਉਚਾਰਣ ਕੀਤੀ ਗਈ ਐ। ਲੇਕਿਨ ਭਾਈਓ ਇਹ ਪਰਬੰਧ ਪਹਿਲੋਂ ਸੀ ਸਿਖਾਂ ਦੇ ਅੰਦਰ, ਕਿ ਰਾਗੀ ਜਿਹੜੇ ਨੇ ਬਾਣੀ ਪੜ੍ਹਨ ਤੇ ਜਿਸ ਰਾਗ ਵਿੱਚ ਬਾਣੀ ਉਚਾਰਣ ਕੀਤੀ ਗਈ ਐ, ਓਵੇਂ ਸੁਰ ਤਾਲ ਵਿੱਚ ਓਵੇਂ ਰਾਗ ਦੀ ਲੈਅ ਵਿੱਚ ਬਾਣੀ ਗਾਈ ਜਾਏ। ਇਹ ਚੀਜ਼ ਜਿਹੜੀ ਐ ਘਟ ਗਈ ਐ ਔਰ ਉੱਡ ਗਈ ਐ। ਇਸ ਨੂੰ ਕਾਇਮ ਰੱਖਣ ਲਈ ਔਰ ਇਸ ਨੂੰ ਚਲਾਣ ਲਈ ਮਹਾਰਾਜ ਪ੍ਰਤਾਪ ਸਿੰਘ ਜੀ ਨੇ ਬੜਾ ਭਾਰੀ ਕੰਮ ਕੀਤੈ। ਤੇ ਇਸ ਸਿਲਸਿਲੇ ਨੂੰ ਉਹਨਾਂ ਨੇ ਬੜੀ ਹੱਦ ਤੱਕ ਕਾਇਮ ਰਖਿਐ।

ਭਾਈਓ, ਉਸ ਤੋਂ ਇਲਾਵਾ ਇਹ ਤਾਂ ਦਸਿਆ ਗਿਐ ਕਿ ਵਿਆਹ ਸ਼ਾਦੀਆਂ ਦੇ ਸਮੇਂ ਖਰਚ ਘਟਾਣ ਲਈ ਉਹਨਾਂ ਨੇ ਉਪਾਅ ਕੀਤਾ। ਲੇਕਿਨ ਹਿੰਦ ਭਰ ਵਿੱਚ ਇਹ ਮਿਸਾਲ ਨਹੀਂ ਮਿਲੂਗੀ ਕਿ ਦੀਵਾਨਾਂ ਦੇ ਅੰਦਰ ਨਾਮਧਾਰੀ ਸਿੰਘਾਂ ਦੇ ਲੜਕੇ ਤੇ ਲੜਕੀਆਂ ਦੇ ਵਿਆਹ ਕੀਤੇ ਜਾਂਦੇ ਰਹੇ, ਅਨੰਦ ਕਾਰਜ ਕੀਤੇ ਜਾਂਦੇ ਰਹੇ, ਜਿਨ੍ਹਾਂ ਵਿੱਚ ਗਿਆਰਾਂ ਰੁਪਈਏ ਤੇ ਇਸ ਤੋਂ ਵੀ ਘੱਟ ਖਰਚ ਆਉਂਦਾ ਰਿਹੈ। ਔਸ ਵੇਲੇ ਤਕ ਦੇਸ਼ ਵਿੱਚ ਮੈਂ ਸਮਝਦੈਂ ਵਿਆਹ ਦੇ ਸਿਲਸਿਲੇ ਵਿੱਚ ਸੋਸ਼ਲ ਸੁਧਾਰ ਦਾ ਉਦਮ ਹੋਰ ਕਿਸੇ ਥਾਂ ਵੀ ਨਹੀਂ ਕੀਤਾ ਗਿਆ। ਔਰ ਉਸ ਨੂੰ ਹੋਰ ਕਿਸੇ ਨੇ ਵੀ ਏਨੀ ਤਕਵੀਅਤ ਨਹੀਂ ਪਹੁੰਚਾਈ।

ਇਥੇ ਗਿਆਨੀ ਗੁਰਮੁਖ ਸਿੰਘ ਮੁਸਾਫਰ ਨੇ ਬੋਲਦਿਆਂ ਹੋਇਆਂ ਇਹ ਗੱਲ ਕਹੀ ਸੀ ਕਿ ਸਾਡੇ ਅੰਦਰ ਟਾਲਰੇਸ਼ਨ ਜਾਂ ਬਰਦਾਸ਼ਤ ਯਾ ਆਪਣੀ ਗੱਲ ਛੱਡ ਕੇ ਦੂਸਰੇ ਦੀ ਗੱਲ ਮੰਨਣੀ ਯਾ ਝਲਣੀ ਐ ਇਸ ਦਾ ਮਾਦਾ ਬੜਾ ਘੱਟ ਗਿਐ। ਬਹੁਤੇਰੇ ਝਗੜੇ ਇਸ ਕਰਕੇ ਨੇ। ਤੇ ਇਹਦੀ ਸੁੰਦਰ ਮਿਸਾਲ ਮੈਂ ਸਮਝਦੈਂ ਕਿ ਦਸ ਵੀਹ ਤੀਹ ਵਰਿਆਂ, ਪਿਛਲਿਆਂ ਵਿੱਚ ਮਿਲਣੀ ਕਠਨ ਐ ਸਿਖਾਂ ਦੇ ਅੰਦਰ। ਤੇ ਇਕ ਮਿਸਾਲ ਮੈਂ ਆਪ ਦੇ ਸਾਹਮਣੇ ਅਰਜ਼ ਕਰਨੀ ਚਾਹਣੈ ਜਿਹੜੀ ਕਿ ਮਹਾਰਾਜ ਪ੍ਰਤਾਪ ਸਿੰਘ ਜੀ ਦੇ ਜੀਵਣ ਸੰਬੰਧੀ ਮਿਸਾਲ ਐ। ਸਭ ਸਜਣ ਜਾਣਦੇ ਨੇ, ਕਿ ਮਹਾਰਾਜ ਪ੍ਰਤਾਪ ਸਿੰਘ ਜੀ ਨੇ ਗੁਰੂ ਨਾਨਕ ਦੇ ਪੰਥ ਦੀਆਂ ਜਿਤਨੀਆਂ ਸੰਪਰਦਾਵਾਂ ਸਨ ਉਹਨਾਂ ਨੂੰ ਏਥੇ ਇਕੱਠਾ ਕਰਨ ਦਾ ਭਾਰੀ ਉਦਮ ਕੀਤਾ ਅਤੇ ਉਸ ਵਿੱਚ ਬੜੀ ਸਫਲਤਾ ਪ੍ਰਾਪਤ ਕੀਤੀ। ਇਹ ਵੀ ਸਭ ਸਜਣ ਤੁਸੀਂ ਜਾਣਦੇ ਓ ਕਿ ਕੁਝ ਸਿਖ ਜਿਹੜੇ ਨੇ ਉਹ ਦਸ ਪਾਤਸ਼ਾਹੀਆਂ, ਦੱਸ ਸਤਿਗੁਰੂ ਮੰਨਦੇ ਨੇ। ਇਹ ਉਹਨਾਂ ਦਾ ਧਾਰਮਕ ਅਕੀਦੈ। ਨਾਮਧਾਰੀ ਸਿੰਘ ਜਿਹੜੇ ਨੇ ਦਸਾਂ ਤੋਂ ਜ਼ਿਆਦਾ ਮੰਨਦੇ ਨੇ। ਇਹਨਾਂ ਦਾ ਧਾਰਮਕ ਅਕੀਦਾ ਇਹ ਐ। ਤੇ ਹੋਰ ਗੱਲਾਂ ਝਗੜੇ ਵਿੱਚ ਆਇਆਂ, ਬਹਿਸ ਵਿੱਚ ਆਇਆਂ ਏਕਤਾ ਕਰਨ ਲਈ ਮਨੁੱਖ ਕਈ ਗੱਲਾਂ ਛੱਡ ਦਿੰਦੈ ਪਰ ਜਿਥੇ ਧਾਰਮਕ ਏਕਤਾ ਦੀ ਬਾਤ ਆ ਜਾਏ ਝਗੜਾ ਤੂਲ ਪਕੜਦੈ ਤੇ ਕਈ ਵਾਰੀ ਇਕ ਜਾਂ ਦੂਜੀ ਗੱਲ ਝਗੜੇ ਦਾ ਈ ਕਾਰਨ ਰਹਿੰਦੀ ਐ ਤੇ ਮੇਲ ਨਹੀਂ ਹੋ ਸਕਦਾ। ਜਦ ਸਰਬ ਸੰਪ੍ਰਦਾਇ ਦਾ ਇਕੱਠ ਭੈਣੀ ਸਾਹਿਬ ਵਿੱਚ ਰਖਿਆ ਗਿਆ ਤਾਂ ਕੁਛ ਸਿਖ ਸੰਪ੍ਰਦਾਵਾਂ ਵਲੋਂ ਇਹ ਗੱਲ ਕਹੀ ਗਈ ਕਿ ਅਸੀਂ ਉਸ ਵਿੱਚ ਸ਼ਾਮਲ ਨਹੀਂ ਹੁੰਦੇ ਇਸ ਲਈ ਕਿ

ਓਥੇ ਬਾਰਾਂ ਸਤਿਗੁਰਾਂ ਦੀ ਅਰਦਾਸ ਕੀਤੀ ਜਾਣੀ ਏ।

ਮਹਾਰਾਜ ਨੇ ਪੁਛਿਆ ਕਿ ਕਿਸ ਸ਼ਰਤ ਤੇ ? ਕੀ ਮੰਨ ਕੇ, ਕੀ ਅਸੀਂ ਮੰਨ ਲਈਏ ਤਾਂ ਤੁਸੀਂ ਸਾਰੇ ਇਕੱਠੇ ਹੋਣ ਨੂੰ ਤਿਆਰ ਹੋ—ਕਿਹਾ ਗਿਆ ਕਿ ਅਰਦਾਸ ਦਸਾਂ ਸਤਿਗੁਰਾਂ ਦੀ ਹੋਵੇ ਤੱਦ ਅਸੀਂ ਇਕੱਠੇ ਹੋਵਾਂਗੇ। ਮੈਂ ਸਮਝਦਾਂ ਕਿ ਹੋਰ ਸਿਖ, ਨਾਮਧਾਰੀ ਸਜਣ ਵੀ ਕਿਤੇ ਮੌਜੂਦ ਹੋਣ ਤੇ ਏਦਾਂ ਦਾ ਧਾਰਮਿਕ ਅੜਿਕਾ ਜਿਥੇ ਆ ਪਵੇ, ਮੈਨੂੰ ਕੋਈ ਆਸ ਤੇ ਉਮੀਦ ਨਹੀਂ ਕਿ ਓਥੇ ਫੈਸਲਾ ਹੋ ਜਾਏ ਤੇ ਗੱਲ ਮੰਨੀ ਜਾਏ। ਇਹ ਮਹਾਰਾਜ ਪ੍ਰਤਾਪ ਸਿੰਘ ਜੀ ਦਾ ਵੱਡਾ ਦਿਲ ਸੀ ਕਿ ਉਹ ਚਾਹੁੰਦੇ ਸੀ ਕਿ ਸਿਖਾਂ ਦੀ ਏਕਤਾ ਹੋਵੇ। ਸਾਰੀਆਂ ਸੰਪਰਦਾਵਾਂ ਇਕੱਤਰ ਹੋਣ। ਉਹਨਾਂ ਨੇ ਇਹ ਮੰਨ ਲਿਆ ਕਿ ਸਰਬ ਸੰਪਰਦਾ ਦੇ ਇਕੱਠ ਵਿੱਚ ਭੈਣੀ ਸਾਹਿਬ ਵੀ ਜੋ ਅਰਦਾਸ ਹੋਊਗੀ ਅਸੀਂ ਸ਼ਾਮਲ ਹੋਵਾਂਗੇ ਤੇ ਦਸ ਸਤਿਗੁਰੂਆਂ ਦੀ ਅਰਦਾਸ ਕਰੋ ਪਰ ਮੇਲ ਜ਼ਰੂਰ ਕਰੋ, ਇਕੱਤ੍ਰਤਾ ਜ਼ਰੂਰ ਕਰੋ। (ਬੋਲੇ ਸੋ ਨਿਹਾਲ.....ਸਤਿ ਸ੍ਰੀ ਅਕਾਲ) ਔਰ ਇਥੇ ਇਸੇ ਤਰ੍ਹਾਂ ਹੀ ਹੋਇਆ। ਮੈਂ ਸਮਝਦਾਂ ਕਿ ਬਰਦਾਸ਼ਤ, ਦੂਜੇ ਨੂੰ ਨੇੜੇ ਲਿਆ ਕੇ, ਏਕਤਾ ਕਰਨ ਦੀ ਮਿਸਾਲ, ਇਸ ਨਾਲੋਂ ਵੱਡੀ ਮਿਲਣ ਜਿਹੜੀ ਐ, ਉਹ ਨਿਹਾਇਤ ਕਠਨ ਐ। ਇਹ ਮੈਂ ਕੁਝ ਗੱਲਾਂ ਇਸ ਲਈ ਅਰਜ਼ ਕੀਤੀਐਂ ਪਈ ਉਹਨਾਂ ਸਮਿਆਂ ਤੇ ਮੈਨੂੰ ਕੁਝ ਇਹਨਾਂ ਗੱਲਾਂ ਨੂੰ ਨੇੜਿਓਂ ਵੇਖਣ ਦਾ ਸਮਾਂ ਮਿਲਿਐ। ਉਸ ਤੋਂ ਮੈਂ ਕਹਿ ਸਕਦੈਂ ਕਿ ਉਹਨਾਂ ਨੇ ਬੜੇ ਮਹਾਨ ਕੰਮ ਕੀਤੇ। ਤੇ ਵੱਡੇ ਦਿਲ ਦਾ ਸਬੂਤ ਦਿਤਾ ਜਿਹੜਾ ਕਿ ਇਸ ਪਿਛਲੇ ਬੀਤੇ ਸਮੇਂ ਵਿੱਚ ਸਿਖਾਂ ਨੂੰ ਇਕੱਤਰ ਕਰਨ ਲਈ ਤੇ ਸਿਖਾਂ ਦੇ ਅੰਦਰ ਧਰਮ ਪਰਚਾਰ, ਬਾਣੀ ਦਾ ਪਰਚਾਰ-ਰਹਿਤ ਦਾ ਪਰਚਾਰ ਜਿਹੜਾ ਏ, ਇਸ ਦੇ ਲਈ ਕਿਸੇ ਹੋਰ ਨੇ ਉੱਦਮ ਨਹੀਂ ਕੀਤਾ।

ਭਾਈਓ ਇਹ ਘਰਾਣਾ, ਇਹ ਗੱਦੀ, ਇਹ ਅਸਥਾਨ, ਬੜੀਆਂ ਉਚੀਆਂ ਰਵਾਇਤਾਂ ਦਾ ਮਾਲਕ ਐ। ਦੇਸ਼ ਭਗਤੀ ਦਾ ਪਰਚਾਰ ਇਥੋਂ ਹੋਇਆ ਹੈ, ਹਿੰਦੂ-ਸਿਖਾਂ ਨੂੰ ਨੇੜੇ ਕਰਨ ਦਾ ਪਰਚਾਰ ਇਸ ਥਾਂ ਤੋਂ ਹੋਇਐ, ਦੇਸ਼ ਦੀ ਆਜ਼ਾਦੀ ਲਈ ਕੁਰਬਾਨੀ ਇਸ ਜਗਾਹ ਤੋਂ ਹੋਈ ਐ, ਗਊਆਂ ਦੀ ਤੇ ਗਰੀਬਾਂ ਦੀ ਰਾਖੀ ਕਰਨ ਦਾ ਅਮਲ ਤੇ ਉਪਦੇਸ਼ ਜਿਹੜੇ ਉਹ ਇਸ ਥਾਂ ਤੋਂ ਕੀਤਾ ਗਿਐ, ਗੁਰੂ ਗਰੰਥ ਸਾਹਿਬ ਦੀ ਬਾਣੀ ਜਿਹੜੀ ਐ, ਉਸ ਦਾ ਪਰਚਾਰ ਵੱਡੇ ਪੈਮਾਨੇ ਤੇ ਇਸ ਥਾਂ ਤੋਂ ਹੋਇਐ ਤੇ ਗੁਰੂ ਨਾਨਕ ਦਾ ਮੱਤ ਤੇ ਗੁਰੂ ਨਾਨਕ ਦਾ ਪੰਥ ਜਿਹੜਾ ਹੈ ਉਸ ਨੂੰ ਇਸ ਜਗਹ ਤੋਂ ਤਾਕਤ ਮਿਲੀ ਹੈ।

ਭਾਈਓ ਮੇਰੀ ਏਨੀ ਅਰਦਾਸ ਐ, ਏਨੀ ਜਾਚਨਾ, ਇਹ ਰਵਾਇਤਾਂ ਜਿਹੜੀਆਂ ਨੇ ਉਹ ਜਾਰੀ ਰਹਿਣ, ਇਹਨਾਂ ਨੂੰ ਕਾਮਯਾਬੀ ਹੋਵੇ। ਔਰ ਏਸ ਤਰ੍ਹਾਂ ਪੰਜਾਬ ਦਾ ਦੇਸ਼ ਦਾ ਤੇ ਸਿਖਾਂ ਦਾ ਭਲਾ ਹੋਵੇ।

ਇਕ ਗੱਲ ਮੈਂ ਹੋਰ ਕਹਿਣੀ ਚਾਹੁੰਣੈ। ਮੈਨੂੰ ਇਤਿਹਾਸਕ ਤਫਸੀਲ ਦਾ ਨਹੀਂ ਪਤਾ, ਜੇ ਮਹਾਰਾਜ ਹਰੀ ਸਿੰਘ ਜੀ ਜਦ ਗੱਦੀ ਤੇ ਬੈਠੇ ਨੇ ਤੇ ਉਸ ਸਮੇਂ ਸਾਰੇ ਈ ਵਿਚਾਰਾਂ ਦੇ ਸਿੱਖਾਂ ਦਾ ਇੱਕਠ ਹੋਇਆ ਸੀ ਕਿ ਨਹੀਂ ਹੋਇਆ। ਸਾਰੀਆਂ ਸੰਪ੍ਦਾਵਾਂ ਇਕੱਤਰ ਹੋਈਆਂ ਸਨ ਕਿ ਨਹੀਂ ਹੋਈਆਂ ਸਨ। ਮੈਨੂੰ ਇਸ ਗੱਲ ਦਾ ਇਲਮ ਨਹੀਂ। ਸ਼ਾਇਦ ਕਈ ਹਿੱਸੇ ਪੰਥ ਦੇ ਇਕੱਠੇ ਨਾ ਹੋਏ ਹੋਣ......ਓਦੋਂ ਸਰਕਾਰ ਅੰਗਰੇਜ਼ੀ ਦੀ ਬੜੀ ਕਰੋਪੀ ਸੀ ਭੈਣੀ ਸਾਹਿਬ ਤੇ, ਤੇ ਜਿਹੜੇ ਲਾਭ ਸਮਝਦੇ ਸੀ ਸਰਕਾਰ ਨਾਲ ਨੇੜ ਰਖਣ ਵਿੱਚ ਉਹ ਉਸ ਵੇਲੇ ਨਹੀਂ ਆਏ ਹੋਣਗੇ, ਐਸਾ ਮੇਰਾ ਅੰਦਾਜ਼ ਐ, ਲੇਕਿਨ ਮੈਨੂੰ ਤਫਸੀਲ ਤੇ ਵਾਕਿਆਤ ਦਾ ਪਤਾ ਨਹੀਂ। ਤੇ ਮੈਂ ਕਹਿਣਾ ਚਾਹਣੈਂ ਕਿ ਭੈਣੀ ਸਾਹਿਬ ਦੇ ਅੰਦਰ ਅਜ ਪਹਿਲੀ ਵਾਰ ਇਕੱਤਰਤਾ ਹੋਈ ਹੈ ਬਾਬਾ ਜਗਜੀਤ ਸਿੰਘ ਜੀ ਦੀ ਜਾ-ਨਸ਼ੀਨੀ ਸਮੇਂ ਜਿਸ ਵੇਲੇ ਸਿੱਖਾਂ ਦੀਆਂ ਸਾਰੀਆਂ ਸੰਪਰਦਾਵਾਂ, ਤੇ ਸਿੱਖ ਸੰਪਰਦਾਵਾਂ ਤੋਂ ਇਲਾਵਾ ਹੋਰ ਵੀ ਬਹੁਤ ਸਾਰੇ ਪੰਜਾਬੀ ਹਿੰਦੂ ਭਾਈ ਇਕੱਠੇ ਹੋਏ ਨੇ ਤੇ ਇਸ ਵੇਲੇ ਇਹ ਗੱਦੀ ਜਿਹੜੀ ਏ, ਇਹ ਅਸਥਾਨ ਦਾ ਪ੍ਰਬੰਧ ਜਿਹੜਾ ਐ, ਇਹ ਤਾਂ ਮੁਖ ਤੌਰ ਤੇ ਨਾਮਧਾਰੀ ਸਿੰਘਾਂ ਦੀ ਚੀਜ਼ ਹੈ ਔਰ ਉਹਨਾਂ ਦਾ ਈ ਵਿਰਸਾ ਹੈ। ਪਰ ਮੈਂ ਇਹ ਕਹਾਂਗਾ ਕਿ ਪਹਿਲੀ ਗੱਦੀ ਜਿਹੜੀ ਐ, ਉਸ ਸਮੇਂ ਤਾਂ ਕੇਵਲ ਨਾਮਧਾਰੀ ਹੀ ਇਕੱਠੇ ਹੋਏ ਹੋਣਗੇ, ਅੱਜ ਪੰਥ ਦੇ ਸਾਰੇ ਅੰਗ ਇਕੱਠੇ ਹੋਏ ਨੇ, ਇਸ ਕਰਕੇ ਇਹਨਾਂ ਤੇ ਪਹਿਲਾਂ ਨਾਲੋਂ ਵੀ ਜ਼ਿਆਦਾ ਜ਼ੁਮੇਵਾਰੀ ਆ ਗਈ ਏ। (ਬੋਲੇ ਸੋ ਨਿਹਾਲ........) ਔਰ ਮੈਂ ਆਸ ਕਰਦੈਂ ਕਿ ਨਾਮਧਾਰੀ ਸਿੰਘਾਂ ਦੀ ਇਹ ਸੇਵਾ ਅਗਵਾਈ, ਤਰੱਕੀ ਦਾ ਉੱਦਮ ਕਰਦੇ ਹੋਏ ਇਹ ਗੁਰੂ ਨਾਨਕ ਦੇ ਪੰਥ ਦੇ ਬਾਕੀ ਵੀ ਜਿਹੜੇ ਅੰਗ ਨੇ ਉਹਨਾਂ ਦੇ ਸਹਾਇਕ ਰਹਿਣਗੇ ਔਰ ਪੰਥ ਨੂੰ ਚੜ੍ਹਦੀ ਕਲਾ ਵਿੱਚ ਕਰਨਗੇ। ਬਸ ਏਨੀ ਅਰਜ਼ ਕਰਕੇ ਮੈਂ ਆਪਣੀ ਬੇਨਤੀ ਖਤਮ ਕਰਦੈਂ।

*ਵਾਹਿਗੁਰੂ ਜੀ ਕਾ ਖਾਲਸਾ। ਵਾਹਿਗੁਰੂ ਜੀ ਕੀ ਫਤਹਿ॥*

# ਵੇਖੇ ਸੁਣੇ ਸਤਿਗੁਰੂ ਪ੍ਰਤਾਪ ਸਿੰਘ ਜੀ

*---ਸੁਵਰਨ ਸਿੰਘ ਵਿਰਕ*

ਇਤਿਹਾਸ ਆਪਣੇ ਨਾਇਕ ਆਪ ਢੂੰਡਣ ਦੇ ਸਮਰੱਥ ਹੁੰਦਾ ਹੈ। ਸ਼ਕਤੀ ਦੇ ਸੋਮੇ ਸਧਾਰਨ ਲੋਕ ਹੀ ਹੁੰਦੇ ਹਨ। ਆਪਣੇ ਵੇਲੇ ਦੀਆਂ ਨਰੋਈਆਂ ਕਦਰਾਂ ਕੀਮਤਾਂ ਅਤੇ ਜੀਵੰਤ ਹਿੱਤਾਂ ਦੀ ਤਰਜਮਾਨੀ ਕਰਨ ਵਾਲਿਆਂ ਨੂੰ ਲੋਕ ਮਾਨਸ ਆਪਣੀਆਂ ਯਾਦਾਂ ਵਿਚ ਸਹੇਜ ਕੇ ਸਦਾ ਲਈ ਅਮਰ ਕਰ ਦਿੰਦਾ ਹੈ। ਪੰਜਾਬ ਦੇ ਇਤਿਹਾਸ ਦੀ ਇਹੋ ਵਿਲੱਖਣਤਾ ਹੈ ਕਿ ਬਦੇਸ਼ੀ ਜਰਵਾਣਿਆਂ ਦੇ ਘੋੜਿਆਂ ਦੇ ਸੁੰਮਾਂ ਥੱਲੇ ਦਰੜੇ ਜਾਂਦੇ ਸਾਹ ਸਤ ਹੀਣ ਜੀਵਨ ਨੂੰ, ਗੁਰੂ ਨਾਨਕ ਅਤੇ ਉਹਨਾਂ ਦੇ ਪੈਰੋਕਾਰਾਂ ਨੇ ਵਹਿਮਾਂ ਭਰਮਾਂ ਦੀ ਬੋਝਲ ਪੰਡ ਹੇਠੋਂ ਨਜਾਤ ਦੁਆਕੇ, ਧੌਣ ਉੱਚੀ ਕਰਕੇ ਤੁਰਨ ਦਾ ਵੱਲ ਸਿਖਾਇਆ। ਬਾਬੇ ਤੇ ਉਹਦੇ ਬੇਲੀਆਂ ਦੀ ਬਾਣੀ ਵਿਚੋਂ ਭਰਪੂਰ ਜ਼ਿੰਦਗੀ ਜਿਊਣ ਤੇ ਅਜਿਹੇ ਤਰਾਨੇ ਗੂੰਜੇ ਕਿ ਪੰਜਾਬੀਆਂ ਦੀ ਜੀਵਨ ਜਾਚ ਹੀ ਬਦਲ ਗਈ। ਉਹ ਮਨੁੱਖੀ ਭਾਈਚਾਰੇ ਪ੍ਰਤੀ ਏਕਤਾ, ਅਮਨ, ਸਾਂਝੀ ਖੁਸ਼ਹਾਲੀ ਅਤੇ ਹਮਦਰਦੀ ਦੀ ਭਾਵਨਾ ਨਾਲ ਨੱਕੋ ਨੱਕ ਭਰ ਗਏ। ਸ਼ਬਦ ਤੇ ਸ਼ਸਤਰ ਦੇ ਸਤਿਕਾਰ ਵਿਚ ਹੱਥ ਜੁੜ ਗਏ ਸਿਰ ਨਿੰਵ ਗਏ। ਗੁਰੂ ਗੋਬਿੰਦ ਸਿੰਘ ਜੀ ਤੋਂ ਬਾਅਦ ਧਰਤੀ ਦੇ ਪੁੱਤਰ ਇਹਦੇ ਹਕੀਕੀ ਮਾਲਕ ਵੀ ਬਣੇ। ਰਾਜ ਭਾਗ ਨੇ ਗੁਰੂਆਂ ਦੀ ਸਿੱਖੀ ਵੱਲ ਕੰਡ ਕਰਵਾ ਦਿਤੀ। ਬਿੱਲਿਆਂ ਦਾ ਦਾਅ ਲੱਗ ਗਿਆ। ਸਿੱਖੀ ਦੇ ਪੁਰਾਣੇ ਗੌਰਵ ਨੂੰ ਬਹਾਲ ਕਰਕੇ, ਆਜ਼ਾਦੀ ਸੰਗਰਾਮ ਨੂੰ ਪਰਚੰਡ ਕਰਨਾ ਸਤਿਗੁਰੂ ਰਾਮ ਸਿੰਘ ਜੀ ਅਤੇ ਉਹਨਾਂ ਦੇ ਸਾਜੇ ਨਾਮਧਾਰੀ ਸਿੰਘਾਂ ਦੇ ਹਿੱਸੇ ਆਇਆ। ਜਨ ਅੰਦੋਲਨ ਨੂੰ ਪਰਚੰਡ ਹੁੰਦਾ ਵੇਖਕੇ ਅੰਗਰੇਜ ਸਰਕਾਰ ਡਰ ਗਈ। ੧੮੭੨ ਈ. ਵਿਚ ਸਤਿਗੁਰੂ ਜੀ ਅਤੇ ਪ੍ਰਮੁੱਖ ਸੂਬਿਆਂ ਨੂੰ ਦੇਸ਼ ਨਿਕਾਲਾ ਦੇ ਦਿਤਾ ਗਿਆ। ਨਾਮਧਾਰੀ ਪੰਥ ਤੇ ਸਖਤੀਆਂ ਦਾ, ਬਿਗਾਨਿਆਂ ਵਲੋਂ ਤੇ ਆਪਣਿਆਂ ਵਲੋਂ ਵੀ, ਝੱਖੜ ਝੁਲਾ ਦਿਤਾ ਗਿਆ। ਇਸ ਤੋਂ ਬਾਅਦ ਸਤਿਗੁਰੂ ਰਾਮ ਸਿੰਘ ਜੀ ਦੇ ਛੋਟੇ ਭਰਾਤਾ ਗੁਰੂ ਹਰੀ ਸਿੰਘ ਜੀ ਨੇ ਪੂਰੇ ੩੯ ਵਰ੍ਹੇ ਅਤਿ ਮੁਸ਼ਕਿਲ ਦੌਰ ਵਿਚ ਭਾਈ ਦੇ ਹੱਥਾਂ ਦੇ ਲਾਏ ਬੂਟੇ ਨੂੰ ਸ਼ਾਹਰਗ ਦਾ ਖੂਨ ਪਾ ਪਾ ਕੇ ਪਾਲਿਆ। ਉਹਨਾਂ ਦੇ ਪਰਲੋਕ ਗਮਨ ਬਾਦ ਸੰਨ ੧੯੦੬ ਈ. ਵਿਚ ਆਪ ਦੇ ਵੱਡੇ ਸਾਹਿਬਜ਼ਾਦੇ ਦੇ ਸਿਰ ਪੰਥ ਦੀ ਵੱਡੀ ਜ਼ਿੰਮੇਦਾਰੀ ਆ ਪਈ। ਪੂਰੇ ੫੩ ਸਾਲ ਉਹਨਾਂ ਨੇ ਸਤਿਗੁਰੂ ਪਰਤਾਪ ਸਿੰਘ ਜੀ ਦੇ ਰੂਪ ਵਿਚ ਨਾਮਧਾਰੀ ਜਾਂ ਕੂਕਾ ਪੰਥ ਦੀ ਰਹਿਨੁਮਾਈ ਕੀਤੀ ਅਤੇ ਫਿਰ ੧੯੫੯ ਈ. ਵਿਚ ਆਪਣੇ ਵੱਡੇ ਸਪੁੱਤਰ ਸਤਿਗੁਰੂ ਜਗਜੀਤ ਸਿੰਘ ਨੂੰ "ਅਕਾਲ ਦੇ ਇਸ ਪੰਥ" ਦੀ ਸਉਪਣਾ ਕਰਕੇ ਮਹਾਂ ਪਰਯਾਣ ਕਰ ਗਏ।

ਸਤਿਗੁਰੂ ਪਰਤਾਪ ਸਿੰਘ ਜੀ ਦਾ ਸਮਾਂ ਦੇਸ ਵਿਦੇਸ਼ ਵਿਚ ਬੜਾ ਘਟਨਾਵਾਂ ਭਰਪੂਰ ਸਮਾਂ ਸੀ। ੧੯੦੫ ਈ. ਵਿੱਚ ਯੋਰਪ ਦੇ ਇਕ ਵੱਡੇ ਦੇਸ ਰੂਸ ਦੇ ਇਕ ਛੋਟੇ ਏਸ਼ਿਆਈ ਦੇਸ਼ ਜਪਾਨ ਹੱਥੋਂ ਪਰਾਜਿਤ ਹੋਣ ਬਾਦ, ਭਾਰਤ ਸਮੇਤ ਸਮੂੰਹ ਏਸ਼ਿਆਈ ਦੇਸ਼ਾਂ ਦੇ ਮਨਾਂ ਵਿਚੋਂ ਇੰਗਲੈਂਡ ਜਾਂ ਕਿਸੇ ਹੋਰ ਯੂਰਪੀ ਮੁਲਕ ਦੇ ਅਜਿੱਤ ਹੋਣ ਦਾ ਭਰਮ ਟੁੱਟ ਚੁੱਕਾ ਸੀ। ਪੰਜਾਬ ਦੇ ਕਿਸਾਨ ਨਵੀਆਂ ਅਬਾਦ ਬਾਰਾਂ ਵਿਚ ਕਾਲੋਨਾਈਜ਼ੇਸ਼ਨ ਐਕਟ ਦੇ ਵਿਰੁੱਧ ਪਗੜੀ ਸੰਭਾਲ ਜੱਟਾ ਦੇ ਨਾਹਰੇ ਹੇਠ ਸਰਗਰਮ ਸਨ। ਬਦੇਸ਼ਾਂ ਵਿਚੋਂ ਗ਼ਦਰ ਪਾਰਟੀ ਦੇ ਮਰਜੀਵੜੇ ਸਿਰਾਂ ਤੇ ਖੱਫਣ ਬੰਨ੍ਹ ਕੇ ਰਣਤੱਤੇ ਵਿਚ ਮੌਤ ਵਿਹਾਜਣ ਆ ਗਏ ਸਨ। ਭਾਰਤੀਆਂ ਦੀ ਮੱਦਦ ਨਾਲ ਪਹਿਲੀ ਆਲਮੀ ਜੰਗ ਜਿੱਤਣ ਤੋਂ ਬਾਅਦ ਅੰਗਰੇਜ਼ ਸਰਕਾਰ ਮਾੜੀ ਮੋਟੀ ਜਮਹੂਰੀ ਆਜ਼ਾਦੀ ਨੂੰ ਕੁਚਲਣ ਲਈ ਰੌਲਟ ਐਕਟ ਦੀ ਡਾਂਗ ਕੱਢ ਲਿਆਈ ਸੀ। ਲੋਕ ਖੁਦ ਰੌ ਖਾੜਕੂ ਕਾਰਵਾਈਆਂ ਕਰ ਰਹੇ ਸਨ। ਦੇਸ਼ ਵਿਚ ਸਿਵਲ ਨਾ ਫੁਰਮਾਨੀ ਦੀ ਲਹਿਰ ਸੀ। ਪੰਜਾਬ ਵਿਚ ਵਾਪਰੇ ਦੋ ਭਿਆਨਕ ਦੁਖਾਂਤਾਂ ਜੱਲਿਆਂ ਵਾਲਾ ਬਾਗ ਅਤੇ ਨਨਕਾਣਾ ਸਾਹਿਬ ਦੇ ਸਾਕਿਆਂ ਨੇ ਸਮੁੱਚੇ ਦੇਸ਼ ਦੀ ਆਤਮਾ ਨੂੰ ਦਰਵਿਤ ਕਰ ਦਿੱਤਾ ਸੀ। ਇਹ ਰਾਜਨੀਤਕ ਚੇਤਨਾ ਦੇ ਵਿਕਸਿਤ ਹੋਣ ਕਾਰਨ ਹੋਇਆ ਸੀ। ਕੂਕਿਆਂ ਨੂੰ ੧੮੭੨ ਈ. ਵਿਚ ਮਲੇਰਕੋਟਲੇ ਤੋਪਾਂ ਅੱਗੇ ਉਡਾਉਣ ਸਮੇਂ ਦੇਸ਼ ਇਸ ਚੇਤਨਾ ਤੋਂ ਸੱਖਣਾ ਸੀ। ਕਾਂਗਰਸ, ਅਕਾਲੀ, ਬੱਬਰ ਅਕਾਲੀ, ਕਿਰਤੀ ਕਿਸਾਨ, ਕਮਿਊਨਿਸਟ, ਖੁਦਾਂਈ ਖਿਦਮਤਗਾਰ, ਪਰਜ਼ਾ ਮੰਡਲੀਏ, ਸ਼ਹੀਦ ਭਗਤ ਸਿੰਘ ਹੋਰਾਂ ਦੀ ਸਰਬ ਭਾਰਤ ਨੌਜੁਆਨ ਸਭਾ, ਦੂਜੇ ਸੰਸਾਰ ਯੁੱਧ ਸਮੇਂ ਨੇਤਾ ਜੀ ਸੁਭਾਸ਼ ਚੰਦਰ ਬੋਸ ਆਪਣੇ ਆਪਣੇ ਢੰਗਾਂ ਨਾਲ ਆਜ਼ਾਦੀ ਦੀ ਲੜਾਈ ਲੜ ਰਹੇ ਸਨ। ਸਤਿਗੁਰੂ ਪਰਤਾਪ ਸਿੰਘ ਜੀ ਨੇ ਪਰੋਖ ਜਾਂ ਅਪਰੋਖ ਰੂਪ ਵਿਚ ਇਹਨਾਂ ਸਾਰੇ ਅੰਦੋਲਨਾਂ ਨੂੰ ਆਪਣੇ ਤਾਇਆ ਸਤਿਗੁਰੂ ਜੀ ਵੱਲੋਂ ਪਰਚੰਡ ਕੀਤੀ ਆਜ਼ਾਦੀ ਦੀ ਜੁਆਲਾ ਦਾ ਇਕ ਭਾਗ ਸਮਝ ਕੇ ਸਮਰਥਨ ਦਿਤਾ। ਆਪਣੇ ਜੀਵਨ ਦਾ ਤਕਰੀਬਨ ਤਿਹਾਈ ਸਦੀ ਭਾਗ ਉਹਨਾਂ ਨੇ ਪੁਲੀਸ ਦੀ ਕਰੜੀ

ਨਿਗਰਾਨੀ ਹੇਠ ਗੁਜ਼ਾਰਿਆ ਸੀ ਕਿਉਂ ਜੁ ੧੯੭੨ ਤੋਂ ਅੰਗਰੇਜ਼ ਸਰਕਾਰ ਨੇ ੧੯੨੩ ਈ. ਤੱਕ ਗੁਰਦੁਆਰਾ ਸ੍ਰੀ ਭੈਣੀ ਸਾਹਿਬ ਦੇ ਬੂਹੇ ਤੇ ਆਪਣੀ ਪੁਲਿਸ ਚੌਂਕੀ ਸਥਾਪਿਤ ਕੀਤੀ ਹੋਈ ਸੀ। ਬਚਪਨ ਵਿਚ ਜਦੋਂ ਆਪ ਹਾਣੀ ਬੱਚਿਆਂ ਨਾਲ ਖੇਡਦੇ ਸਨ ਤਾਂ ਪੁਲੀਸ ਕਈ ਵੇਰ ਉਹਨਾਂ ਦੇ ਬਾਲ ਸਖਾਈਆਂ ਨੂੰ ਨਾਲ ਜਾਣ ਤੋਂ ਰੋਕ ਦਿੰਦੀ। ਇਸ ਸਮੇਂ ਆਪ ਦੇ ਬਾਲ ਹਿਰਦੇ ਤੇ ਜੋ ਗੁਜ਼ਰਦੀ ਉਹ ਕੋਈ ਭੁਗਤ ਭੋਗੀ ਹੀ ਦੱਸ ਸਕਦਾ ਹੈ। ਉਹਨਾਂ ਨੂੰ ਬਦੇਸ਼ੀ ਸਰਕਾਰ ਵਿਰੁੱਧ ਰੋਹ ਅਤੇ ਉਸਦੇ ਚਾਟੜਿਆਂ ਨਾਲ ਤਾਲਮੇਲ ਨਾਂ ਰੱਖਣਾਂ, ਵਿਰਸੇ ਵਿਚ ਮਿਲਿਆ ਸੀ। ਕੌਮੀ ਜਜ਼ਬੇ ਦੇ ਇਸ ਅਨੂਠੇ ਪ੍ਰਵਾਹ ਦੇ ਤਹਿਤ ਹੀ, ਉਹ ਪਹਿਲੀ ਸੰਸਾਰ ਜੰਗ ਸਮੇਂ ਫੌਜੀ ਭਰਤੀ ਵਿਚ ਇਮਦਾਦ ਦੀ ਆਸ ਲੈ ਕੇ ਆਏ ਅੰਗਰੇਜ਼ ਹਾਕਮਾਂ ਨੂੰ ਖਾਲੀ ਹੱਥ ਪਰਤਣ ਤੇ ਮਜਬੂਰ ਕਰ ਗਏ ਸਨ ਭਾਵੇਂ ਉਹ ਬਦਲੇ ਵਿਚ ਕਿਸੇ ਵੀ ਬਾਰ ਵਿਚ ਸੈਂਕੜੇ ਮੁਰੱਬੇ ਭੋਇੰ ਦੀ ਪੇਸ਼ਕਸ਼ ਵੀ ਕਰਦੇ ਸਨ। ਉਹਨਾਂ ਨੂੰ ਯਾਦ ਸੀ ਕਿ ਅਜੇ ਕੁਝ ਵਰ੍ਹੇ ਪਹਿਲਾਂ ਉਨੀ ਸੋ ਛਿਪੰਜਾ ਬਿਕ੍ਰਮੀ ਦੇ ਕਾਲ ਸਮੇਂ ਭੁੱਖੇ ਲੋਕਾਂ ਲਈ ਆਪਣੇ "ਸਦਾ ਵਰਤ" ਦੇ ਬੂਹੇ ਖੋਹਲਣ ਸਦਕਾ, ਪਿਤਾ ਗੁਰੂ ਨੇ ਵੀ ਸਰਕਾਰੀ ਭੋਇੰ ਦੀ ਪੇਸ਼ਕਸ਼ ਠੁਕਰਾ ਦਿਤੀ ਸੀ।

ਸਤਿਗੁਰੂ ਰਾਮ ਸਿੰਘ ਜੀ ਦੀਆਂ ਤਾਂ ਬਾਤਾਂ ਹੀ ਹੋਰ ਸਨ। ਗੁਰੂ ਹਰੀ ਸਿੰਘ ਜੀ ਨੇ ਆਪਣੇ ਗੁਰਤਾ ਕਾਲ ਦਾ ਜ਼ਿਆਦਾ ਵਕਤ ਬੰਦੀ ਜੀਵਨ ਵਿਚ ਹੀ ਬਤੀਤ ਕੀਤਾ। ਗੁਰੂ ਦਰਸ਼ਨਾਂ ਤੋਂ ਵਾਂਝੀ ਸਿੱਖੀ ਵੇਲ ਮੁਰਝਾ ਰਹੀ ਸੀ। ਵਿਰੋਧੀਆਂ ਵਲੋਂ ਚੌਤਰਫਾ ਹਮਲੇ ਹੋ ਰਹੇ ਸਨ। ਕੋਈ ਦਿਲ ਗੁਰਦੇ ਵਾਲਾ ਹੀ ਇਸ ਕਠਿਨ ਸਮੇਂ ਵਿਚ ਨਾਮਧਾਰੀ ਅਖਵਾਉਣ ਦਾ ਹੀਆ ਕਰਦਾ ਸੀ। ਇਹ ਸਤਿਗੁਰੂ ਪਰਤਾਪ ਸਿੰਘ ਹੀ ਸਨ ਜਿਹਨਾਂ ਆਪਣੇ ਦੇਸ਼ ਵਿਆਪੀ ਦੌਰਿਆਂ ਦੁਆਰਾ ਪੰਥ ਵਿਚ ਨਵੇਂ ਜੋਬਨ ਦਾ ਸੰਚਾਰ ਕੀਤਾ। ਵਿਦਵਾਨਾਂ, ਪਰਚਾਰਕਾਂ, ਸੂਬਿਆਂ, ਸੰਤਾਂ-ਮਹੰਤਾਂ ਦੀਆਂ ਟੀਮਾਂ ਤਿਆਰ ਕਰਕੇ ਰਾਜਸੀ ਕੰਮਾਂ ਵਿਚ ਦਖਲ ਅੰਦਾਜ਼ੀ ਲਈ ਨਾਮਧਾਰੀ ਦਰਬਾਰ ਦਾ ਵੀ ਗਠਨ ਕੀਤਾ ਅਤੇ ਦਰਬਾਰ ਦੇ ਬੁਲਾਰੇ ਦੇ ਤੌਰ ਤੇ ਹਫਤਾਵਾਰ 'ਸਤਿਜੁਗ' ਅਖਬਾਰ ਛਪਵਾਉਣਾ ਸ਼ੁਰੂ ਕੀਤਾ ਜਿਸਦੇ ਬਸੰਤ ਅਤੇ ਹੋਰ ਵਿਸ਼ੇਸ਼ ਅੰਕਾਂ ਦੀ ਪੰਜਾਬੀ ਸਾਹਿਤਕ ਜਗਤ ਵਿਚ ਚੰਗੀ ਚਰਚਾ ਹੋਈ। ਪੰਜਾਬੀ ਭਾਸ਼ਾ ਅਤੇ ਗੁਰਮੁਖੀ ਲਿੱਪੀ ਨਾਲ ਪਿਆਰ ਦਾ ਇਸ ਕਦਰ ਸਬੂਤ ਦਿਤਾ ਕਿ ਆਪਣੀ ਮਰਿਆਦਾ ਵਿਚ ਹੋਣ ਵਾਲੇ ਅਨੰਦ ਕਾਰਜਾਂ ਲਈ ਨਵ ਦੰਪਤੀ ਲਈ ਪੰਜ ਗ੍ਰੰਥੀ ਦਾ ਪਾਠ ਕਰ ਸੱਕਣਾ ਜ਼ਰੂਰੀ ਸ਼ਰਤ ਲਾ ਦਿਤੀ। ਸਮਾਜ ਸੁਧਾਰ ਦੇ ਕਾਰਜ ਸਾਦੀ ਜੀਵਨ ਜਾਚ, ਦਾਜ ਰਹਿਤ ਵਿਆਹ ਅਤੇ ਥੋਥੇ ਰੀਤੀ ਰਵਾਜਾਂ ਤੋਂ ਤਿਲਾਂਜਲੀ ਦੁਆਈ। ਗੁਰੂ ਨਾਨਕ ਨਾਮ ਲੇਵਿਆਂ ਨੂੰ ਸ੍ਰੀ ਭੈਣੀ ਸਾਹਿਬ ਇਕ ਮੰਚ ਤੇ ਇੱਕਠਾ ਕਰਕੇ ਆਪਸੀ ਪ੍ਰੇਮ ਦੇ ਸੂਤਰ ਵਿਚ ਪਰੋ ਦਿਤਾ। ਇਹ ਉਹਨਾਂ ਦੇ ਪਿਆਰ ਦੀ ਹੀ ਖਿੱਚ ਸੀ ਕਿ ਮਹਾਰਾਜ ਸਾਵਣ ਸਿੰਘ ਰਾਧਾ ਸੁਆਮੀ ਜਿਹੀਆਂ ਸ਼ਖਸੀਅਤਾਂ ਜਿਹੜੀਆਂ ਆਪਣੇ ਆਪ ਨੂੰ ਨਾਨਕ ਨਾਮ ਲੇਵਿਆਂ ਵਿਚ ਤਾਂ ਸ਼ਾਮਲ ਨਹੀਂ ਸਨ ਕਰਦੀਆ ਪਰ ਭੈਣੀ ਸਾਹਿਬ ਪੁੱਜੀਆਂ ਸਨ। ਹਿੰਦੂ ਸਿੱਖ ਏਕਤਾ, ਪੰਜਾਬੀ ਭਾਸ਼ਾ ਨੂੰ ਉਸਦਾ ਬਣਦਾ ਹੱਕ ਦਿਵਾਉਣਾ, ਗੁਰੂ ਬਾਣੀ ਦਾ ਨਿਰਧਾਰਿਤ ਰਾਗਾਂ ਵਿਚ ਗਾਇਨ, ਸੰਸਾਰ ਅਮਨ, ਗਊ ਰੱਖਿਆ ਆਦਿ ਉਹਨਾਂ ਦੇ ਮਨ ਭਾਉਂਦੇ ਵਿਸ਼ੇ ਸਨ, ਜਿਹਨਾਂ ਨੂੰ ਸਮਰਪਿਤ ਅਨੇਕ ਕਾਨਫਰੰਸਾਂ ਕੀਤੀਆਂ। ੧੯੪੭ ਦੀ ਫਿਰਕੂ ਵੰਡ ਵੇਲੇ ਕਿਸੇ ਸਿਆਣੇ ਨੇ ਕਿਹਾ ਸੀ ਕਿ ਜੇ ਸਤਿਗੁਰੂ ਪਰਤਾਪ ਸਿੰਘ ਆਪਣੇ ਸਿੱਖਾਂ ਨੂੰ ਮੁਸਲਮਾਨਾਂ ਦੀ ਰਾਖੀ ਲਈ ਨਾ ਪ੍ਰੇਰਦੇ ਤਾਂ ਬੇਟ ਦੇ ਇਲਾਕੇ ਵਿਚੋਂ ਇਕ ਵੀ ਜਿਉਂਦਾ ਮੁਸਲਮਾਨ ਪਾਕਿਸਤਾਨ ਨਾ ਪੁੱਜਦਾ। ਇਸ ਫਿਰਕੂ ਮਾਹੌਲ ਵਿਰੁੱਧ ਜੂਝਣ ਲਈ, ਕਾ. ਸੋਹਣ ਸਿੰਘ ਜੋਸ਼ ਹੋਰਾਂ ਦੇ ਕਹਿਣ ਅਨੁਸਾਰ ਕੂਕੇ ਅਤੇ ਕਾਮਰੇਡ ਹੀ ਮੈਦਾਨ ਵਿਚ ਨਿੱਤਰੇ ਸਨ। ਸ਼ਰਨਾਰਥੀਆਂ ਦੇ ਪੁਨਰ ਵਸੇਬੇ ਲਈ ਉਹਨਾਂ ਦਾ ਯੋਗਦਾਨ ਭੁਲਾਉਣ ਵਾਲਾ ਨਹੀਂ। ਓਦੋਂ ਹਿਸਾਰ ਜਿਲ੍ਹਾ ਦੀ ਸਿਰਸਾ ਤਹਿਸੀਲ ਦੇ ਰਾਣੀਆਂ ਥਾਣੇ ਵਿਚ ਸ੍ਰੀ ਜੀਵਨ ਨਗਰ ਨਾਮ ਦਾ ਨਾਮਧਾਰੀ ਸਿੱਖਾਂ ਦਾ ਭੈਣੀ ਸਾਹਿਬ ਤੋਂ ਬਾਅਦ ਦੂਸਰਾ ਕੇਂਦਰ ਸਥਾਪਿਤ ਕੀਤਾ ਜਿਸਦੇ ਆਲੇ ਦੁਆਲੇ ਕੋਈ ਦੋ ਦਰਜਨ ਪਿੰਡਾਂ ਵਿਚ ਨਾਮਧਾਰੀ ਸਿੰਘ ਠਾਠ ਬਾਠ ਨਾਲ ਵੱਸ ਰੱਸ ਰਹੇ ਹਨ। ਉਹ ਆਪਣੇ ਸਿੱਖਾਂ ਨੂੰ ਸਫਲ ਕਿਸਾਨ, ਸਫਲ ਪਸ਼ੂ ਪਾਲਕ, ਸਫਲ ਕਾਰੋਬਾਰੀ ਅਤੇ ਸਫਲ ਵਿਹਾਰੀ ਵੇਖਣ ਦੇ ਰੀਝਵਾਨ ਸਨ। ਉਹ ਵਿਅਕਤੀ ਦੀ ਕਦਰ ਉਸ ਦੇ ਗੁਣਾਂ ਕਰਕੇ ਕਰਦੇ ਸਨ।

ਜਦੋਂ ਮੀਹਾਂ ਸਿੰਘ ਸਿਰਹਾਲੀ ਮਰਗੋਈ ਟਾਪੂ ਵਿਚ ਸਤਿਗੁਰੂ ਰਾਮ ਸਿੰਘ ਜੀ ਦੇ ਤੀਸਰੀ ਵਾਰ ਦਰਸ਼ਨ ਦੀਦਾਰ ਕਰਕੇ ਅਤੇ ਇੱਕ ਰਾਤ ਉਹਨਾਂ ਦੇ ਚਰਨਾਂ ਵਿਚ ਕੱਟ ਕੇ ਪੰਜਾਬ ਵਾਪਸ ਮੁੜਿਆ ਤਾਂ ਬਹੁਤ ਸਾਰੇ ਨਾਮਧਾਰੀਆਂ ਜਿਉਂ ਮੇਰਾ ਦਾਦਾ ਸੰਤ ਜਿਉਣ ਸਿੰਘ ਭੱਬਰ ਵੀ ਕਈ ਚਿਰ ਮੀਹਾਂ ਸਿੰਘ ਦੇ ਨਾਲ ਵਿਚਰਦਾ ਰਿਹਾ ਅਤੇ ਸਤਿਗੁਰਾਂ ਦੇ ਬਚਨ ਸੁਣ ਸੁਣ ਕੇ ਵੈਰਾਗੀ ਹੁੰਦਾ ਰਿਹਾ। ਇਸੇ ਵੈਰਾਗ ਦੀ ਤੀਬਰਤਾ

ਵਿਚ ਆਪਣੇ ਹਿੱਸੇ ਦੀ ਜ਼ਮੀਨ-ਜਾਇਦਾਦ, ਘਰ ਦਾ ਮਾਲ ਠੀਕਰ, ਸਭ ਗੁਰੂ ਕੇ ਲੰਗਰ ਵਿਚ ਪਾਕੇ ਆਪ ਵੀ ਡੇਰੇ ਸ੍ਰੀ ਭੈਣੀ ਸਾਹਿਬ ਗੁਰੂ ਹਰੀ ਸਿੰਘ ਦੀ ਸੇਵਾ ਵਿਚ ਹਾਜ਼ਰ ਹੋ ਗਿਆ। ਮੇਰੇ ਪਿਤਾ ਜੀ (ਜੱਥੇਦਾਰ ਗੁਰਮੁਖ ਸਿੰਘ ਝੱਬਰ) ਦੱਸਿਆ ਕਰਦੇ ਸਨ ਕਿ ਗੁਰੂ ਹਰੀ ਸਿੰਘ ਜੀ ਦੇ ਪਰਲੋਕ ਗਮਨ ਸਮੇਂ ਉਹ ਛੇ ਕੁ ਸਾਲਾਂ ਦੇ ਸਨ। ਉਸੇ ਸਾਲ ਹੀ ਸਾਡੀ ਦਾਦੀ ਹਰ ਕੌਰ ਗੁਜ਼ਰੀ ਸੀ। ਗੁਰੂ ਹਰੀ ਸਿੰਘ ਜੀ ਦੇ ਸਮੇਂ ਦਾ ਬਚਨ ਸੁਣਾਉਂਦੇ ਸਨ ਕਿ ਹਜ਼ੂਰੀ ਸਿੰਘ ਮੱਥਾ ਟੇਕਣ ਤੇ ਬੱਚਿਆਂ ਨੂੰ ਝੋਲੀ ਵਿਚ ਪਤਾਸੇ ਪਾ ਦਿੰਦਾ ਸੀ, "ਮੈਂ" ਝੋਲੀ ਨਾ ਅੱਡਾਂ। ਗੁਰੂ ਹਰੀ ਸਿੰਘ ਜੀ ਨੇ ਬਚਨ ਕੀਤਾ ਛੋਟਾ ਝੱਬਰ ਪਤਾਸੇ ਕਿਉਂ ਨਹੀਂ ਲੈ ਰਿਹਾ। ਹਕੀਕਤ ਇਹ ਸੀ ਕਿ ਤੇੜ ਕਛਹਿਰਾ ਨਹੀਂ ਸੀ। ਗੁਰਦੇਈ ਡੇਰੇ ਦੀ ਮੁਖਤਿਆਰ ਸੀ। ਉਸਨੂੰ ਤਲਖੀ ਵਿਚ ਹੋਕੇ ਬਚਨ ਕੀਤਾ, "ਮਾਂ ਮਹਿੱਟਰਾਂ, ਬਿਹੰਗਮਾਂ ਦੇ ਬੱਚਿਆਂ ਦੀ ਇਹ ਹਾਲਤ ਹੈ ਤੁਹਾਨੂੰ ਸ਼ਰਮ ਆਉਣੀ ਚਾਹੀਦੀ ਹੈ।" ਉਸ ਦਿਨ ਸ਼ਾਮ ਨੂੰ ਕਛਿਹਰਿਆਂ ਦੀ ਜੋੜੀ ਅਤੇ ਹੋਰ ਲੋੜੀਂਦੇ ਬਸਤਰ ਮਿਲ ਗਏ।

ਜਦੋਂ ਸਤਿਗੁਰੂ ਪਰਤਾਪ ਸਿੰਘ ਜੀ ਦਾ ਅਨੰਦ ਕਾਰਜ ਹੋਇਆ ਤਾਂ ਮੇਰੇ ਦਾਦੇ ਸੰਤ ਜਿਊਣ ਸਿੰਘ ਝੱਬਰ ਨੇ ਆਪਣਾ ਦਾਹੜਾ ਅਗਨ ਭੇਟ ਕਰ ਦਿਤਾ। ਸਤਿਗੁਰੂ ਜੀ ਦੇ ਪੁੱਛਣ ਤੇ ਜੁਆਬ ਦਿਤਾ, "ਜਦੋਂ ਦਾ ਹਜ਼ੂਰ ਦਾ ਪਰਕਾਸ਼ ਹੋਇਆ ਸੀ ਸੁੱਖਾਂ ਸੁਖ ਸੁੱਖ ਕੇ ਇਹ ਦਿਨ ਉਡੀਕਿਆ ਸੀ ਕਿ ਕਦੋਂ ਗੱਭਰੂ ਹੋਣ ਤੇ ਆਪ ਦਾ ਅਨੰਦ ਕਾਰਜ ਵੇਖੀਏ। ਪਰ ਹੁਣ ਪਤਾ ਲੱਗਾ ਹੈ ਕਿ ਜਿਹਨਾਂ ਦੀਆਂ ਦਾਹੜੀਆਂ ਚੰਗੀਆਂ ਸਨ ਤੁਹਾਡੀ ਜੰਞ ਵੇਖਣ ਦਾ ਸੁਭਾਗ ਉਹਨਾਂ ਨੂੰ ਹੀ ਹਾਸਿਲ ਹੋਇਆ ਹੈ। ਇਸ ਲਈ ਇਸ ਦਾਹੜੀ ਨਾਲ ਇਹ ਖੇਡ ਵਰਤਾ ਦਿੱਤੀ ਹੈ।" ਸਤਿਗੁਰੂ ਪਰਤਾਪ ਸਿੰਘ ਜੀ ਨੇ ਫੁਰਮਾਇਆ,"ਸੰਤ ਜਿਊਣ ਸਿੰਘ ਜੀ ਮੇਰੇ ਜ਼ਿੰਮੇ ਮਹਾਰਾਜ ਨਿਹਾਲ ਸਿੰਘ ਜੀ ਦਾ ਅਨੰਦ ਸੀ। ਓਦੋਂ ਮੈਂ ਤੁਹਾਨੂੰ ਲਹੌਰ ਜੰਞ ਨਾਲ ਲੈਕੇ ਗਿਆ ਸਾਂ। ਇਹ ਪ੍ਰਬੰਧ ਮਹਾਰਾਜ ਜੀ ਦੇ ਜ਼ਿੰਮੇ ਸੀ ਮੇਰੇ ਅਨੰਦ ਵਾਲਾ। ਇਸ ਲਈ ਕੁਤਾਹੀ ਉਹਨਾਂ ਤੋਂ ਹੋਈ ਹੈ।" ਫਿਰ ਆਪਣੇ ਸੇਵਕ ਹਰਨਾਮ ਸਿੰਘ ਨਥਾਣੀਏ ਨੂੰ ਮੁਖਾਤਿਬ ਹੋਏ,"ਨਥਾਣੀਆਂ! ਜਾਹ ਮੇਰੀ ਸਿੰਘਣੀ ਨੂੰ ਸੱਦ ਕੇ ਲਿਆ। ਵੇਦੀ ਗੱਡੋ। ਜਿਊਣ ਸਿੰਘ ਹੋਰਾਂ ਦੇ ਸਾਹਮਣੇ ਦੋਬਾਰਾ ਕਰੋ ਮੇਰਾ ਅਨੰਦ ਕਾਰਜ, ਆਪੇ ਵੇਖ ਲਵੇਗਾ।" ਏਨਾ ਬਚਨ ਵਾਧੂ ਸੀ, ਦਾਦਾ ਜੀ ਕਹਿੰਦੇ ਕਿ ਬੱਸ ਬਈ ਵੇਖ ਲਿਆ ਵੇਖ ਲਿਆ।

ਬਾਪੂ ਜੀ ਓਦੋਂ ੧੩-੧੪ ਸਾਲ ਦੀ ਉਮਰ ਦੇ ਹੋਣਗੇ। ਨਹਿਰ ਤੇ ਗੁਰੂ ਕੇ ਪਸ਼ੂ ਚਰ ਰਹੇ ਸਨ। ਤੱਖਰਾਂ ਪਿੰਡ ਵਿਚ ਇਕ ਸਾਧ ਮੇਲਾ ਕਰਵਾਉਂਦਾ ਸੀ। ਛਿੰਞ ਵਗੈਰਾ ਪੈਂਦੀ। ਨਹਿਰ ਵਾਲੇ ਡੇਰੇ ਦੇ ਸਾਰੇ ਹੀ ਸਰੀਰ ਉਹ ਮੇਲਾ ਵੇਖਣ ਚਲੇ ਗਏ। ਸਤਿਗੁਰੂ ਪਰਤਾਪ ਸਿੰਘ ਖੂੰਡਾ ਫੜ ਕੇ ਆ ਗਏ ਤੇ ਪੁੱਛਣ ਲੱਗੇ ਕਿ ਗੁਰਮੁਖਾ ਬਾਕੀ ਕਿੱਧਰ ਗਏ। ਇਹ ਦੱਸਣ ਤੇ ਕਿ ਉਹ ਮੇਲਾ ਵੇਖਣ ਗਏ ਹਨ ਫਿਰ ਪੁੱਛਿਆ ਤੂੰ ਕਿਉਂ ਨਹੀਂ ਗਿਆ। "ਮੈਂ ਜਾਂਦਾ ਤਾਂ ਡੰਗਰ ਕੌਣ ਚਾਰਦਾ?" "ਠੀਕ ਹੈ, ਡੰਗਰ ਮੈਂ ਚਾਰਾਂਗਾ ਜਾਹ ਤੂੰ ਵੀ ਜਾ ਕੇ ਮੇਲਾ ਵੇਖ ਤੇਰੇ ਆਉਣ ਤੱਕ ਇੱਥੇ ਹੀ ਮੋੜੇ ਲਾਵਾਂਗਾ। ਨਾਲੇ ਬਈ ਤੂੰ ਇਹ ਨਾ ਆਖੀਂ ਕਿ ਮੇਰਾ ਵੀ ਕੋਈ ਹੁੰਦਾ ਤੇ ਮੈਂ ਮੇਲਾ ਵੇਖ ਲੈਂਦਾ।" "ਵਾਹ ਸੱਚੇ ਪਾਤਸ਼ਾਹ! ਤੁਹਾਡੇ ਚਰਨ ਕੰਵਲਾਂ ਦੀ ਮੌਜ ਵਿਚ ਰਹਿਣ ਨਾਲੋਂ ਦੁਨੀਆ ਦਾ ਕੋਈ ਹੋਰ ਮੇਲਾ ਵੱਡਾ ਹੋ ਸੱਕਦਾ ਹੈ।" ਬਾਪੂ ਜੀ ਨੇ ਕਿਹਾ ਤੇ ਉਸ ਦਿਨ ਸ਼ਾਮ ਤੱਕ ਦੋਵੇਂ ਗੁਰੂ ਤੇ ਸਿੱਖ ਰਲਕੇ ਡੰਗਰ ਚਾਰਦੇ ਰਹੇ।

ਸਤਿਗੁਰੂ ਪਰਤਾਪ ਸਿੰਘ ਜੀ ਮਨੁੱਖੀ ਪ੍ਰਤਿਭਾ ਨੂੰ ਪਛਾਨਣ ਵਿਚ ਕਮਾਲ ਦੀ ਯੋਗਤਾ ਰੱਖਦੇ ਸਨ। ਉਹ ਜਾਣਦੇ ਸਨ ਕਿ ਕਿਸ ਸਰੀਰ ਤੋਂ ਕਿਸ ਸਮੇਂ ਕਿਹੜੀ ਸੇਵਾ ਠੀਕ ਢੰਗ ਨਾਲ ਲਈ ਜਾ ਸੱਕਦੀ ਹੈ। ਮੱਝਾਂ ਗਾਈਆਂ ਦੀ ਸੰਭਾਲ, ਗੁਰੂ ਕੇ ਉਗਰਾਹੀਏ, ਗੱਡਿਆਂ ਊਠਾਂ ਦਾ ਮਹੰਤ, ਘੋੜਿਆਂ ਦਾ ਦਰੋਗਾ ਬਨਾਉਣ ਤੋਂ ਬਾਅਦ ੧੯੩੦-੩੧ ਈ: ਵਿਚ ਬਾਪੂ ਜੀ ਨੂੰ ਡੇਰੇ ਦਾ ਜੱਥੇਦਾਰ (ਮੁੱਖ ਪਰਬੰਧਕ) ਬਣਾ ਦਿਤਾ। ਹਰਨਾਮ ਸਿੰਘ ਬਗੁਲੀ ਵਾਲੇ ਨੇ ਆਪਣੇ 'ਸੰਤ ਖਾਲਸੇ' ਵਿਚ ਡੇਰੇ ਦੇ ਜਥੇਦਾਰ ਦੀ, ਸਤਿਗੁਰੂ ਪਰਤਾਪ ਸਿੰਘ ਸਮੇਂ ਮਹੱਤਤਾ ਨੂੰ ਇਉਂ ਉਜਾਗਰ ਕੀਤਾ ਹੈ—

*"ਕੰਮ ਰਾਜਸੀ ਕਰੇ ਕੰਟਰੋਲ ਜਿਹੜਾ,*
*ਕਾਇਮ ਇਕ ਚੰਗਾ ਜਥੇਦਾਰ ਕਰਦੇ।"*

੧੯੩੪ ਈ: ਦੀ ਗੁਰੂ ਨਾਨਕ ਸਰਬ-ਸੰਪ੍ਰਦਾਇ ਕਾਨਫਰੰਸ ਦੀ ਕਾਮਯਾਬੀ ਤੋਂ ਉਤਸ਼ਾਹਿਤ ਹੋ ਕੇ ਬਾਬਾ ਗੁਰਦਿੱਤ ਸਿੰਘ ਕਾਮਾਗਾਟਾ ਮਾਰੂ ਵਾਲਿਆਂ ਨੇ ਕਾਨਫਰੰਸ ਦੇ ਮੁੱਖ ਪ੍ਰਬੰਧਕ ਨੂੰ ਮਿਲਣ ਦੀ ਇੱਛਾ ਪ੍ਰਗਟ ਕੀਤੀ ਤਾਂ ਸਤਿਗੁਰੂ ਜੀ ਨੇ ਬਾਪੂ ਜੀ ਨੂੰ ਬਾਬਾ ਜੀ ਦੇ ਹਾਜ਼ਰ ਕਰਕੇ ਕਿਹਾ, "ਵੈਸੇ ਤਾਂ ਤੁਹਾਡਾ ਇਹ ਜੁਆਤਰਾ ਹੀ ਲੱਗਦਾ ਹੈ। ਸਿਰਹਾਲੀ ਵਿਚੋਂ ਬੁਰਜ ਰਾਇਕੇ ਦੇ ਭਾਈ ਆਤਮਾ ਸਿੰਘ ਵੱਲ ਵਿਆਹਿਆ ਹੋਣ ਕਾਰਨ। ਇਹ ਤੇ ਖ਼ੈਰ ਸਾਡਾ ਇਕ ਡੇਰਾ ਹੈ ਵੈਸੇ ਮੇਰਾ ਇਹ ਮੁੰਡਾ ਸਮੁੱਚੇ ਪੰਜਾਬ ਦਾ ਰਾਜ ਪ੍ਰਬੰਧ ਚਲਾਉਣ ਦੀ ਯੋਗਤਾ ਰੱਖਦਾ ਹੈ।" ਕਿੰਨਾ ਮਾਣ ਸੀ ਸਤਿਗੁਰੂ ਪਰਤਾਪ ਸਿੰਘ ਜੀ ਨੂੰ ਆਪਣੇ ਸਿੱਖ-ਪੁੱਤਰਾਂ 'ਤੇ। ਗੱਲ ਚੱਲ

ਹੋ ਪਈ ਤਾਂ ਲੱਗਦੇ ਹੱਥ ਇਹ ਵੀ ਕਰ ਲਈਏ ਕਿ ਅੰਤ ਸਮਾਂ ਜਾਣ ਦਾਦਾ ਜੀ ਨੇ ਸਤਿਗੁਰੂ ਪਰਤਾਪ ਸਿੰਘ ਜੀ ਨੂੰ ਬੇਨਤੀ ਕੀਤੀ ਕਿ ਜਾਂ ਗੁਰਮੁਖ ਸਿੰਘ ਤੁਹਾਡੀ ਨਿਗ੍ਹਾ ਵਿਚ ਰਹੇ ਤੇ ਜਾਂ ਫਿਰ ਇਸ ਨੂੰ ਇਹਦੇ ਪਿੰਡ ਇਹਦੇ ਚਾਚੇ ਕੋਲ ਭੇਜ ਦੇਣਾ... ਐਵੇਂ ਅਵਾਰਾ ਨਾ ਫਿਰ ਤੇ ਨਾਲੇ"... ਬਚਨ ਦਾਦਾ ਜੀ ਦੇ ਮੂੰਹ ਵਿਚੋਂ ਬੋਚ ਕੇ ਸਤਿਗੁਰੂ ਜੀ ਨੇ ਫੁਰਮਾਇਆ, "ਸੰਤ ਜੀ ਮੈਂ ਤੁਹਾਡਾ ਇਸ਼ਾਰਾ ਸਮਝ ਗਿਆ ਹਾਂ। ਆਪਣਾ ਪੁੱਤਰ ਬਣਾ ਕੇ ਰੱਖਾਂਗਾ ਤੇ ਵਿਆਹ ਇਕ ਛੱਡ ਕੇ ਦੋ ਕਰ ਦਿਆਂਗਾ।" ਦੇਵ ਨੇਤ ਸਮਝੋ ਸਾਡੀ ਪਹਿਲੀ ਮਾਤਾ ਹਰਬੰਸ ਕੌਰ ਸਪੁੱਤਰੀ ਸੰਤ ਗੰਡਾ ਸਿੰਘ ਖਿਆਲ੍ਹੇ ਵਾਲੇ, ਬਿਨਾਂ ਕਿਸੇ ਬਾਲ ਤੋਂ ਦੋ ਕੁ ਸਾਲ ਬਾਦ ਪ੍ਰਲੋਕ ਗਵਨ ਕਰ ਗਈ। ਦੂਜਾ ਅਨੰਦ ਸ਼ਾਮ ਸਿੰਘ ਸਿਰਹਾਲੀ ਵਾਲੇ ਦੇ ਪੁੱਤਰ ਕਿਸ਼ਨ ਸਿੰਘ ਦੀ ਪੋਤਰੀ ਬੀਬੀ ਪ੍ਰੀਤਮ ਕੌਰ ਨਾਲ ਸਤਿਗੁਰੂ ਨੇ ਆਪ ਜੰਵ ਨਾਲ ਜਾ ਕੇ ਕੀਤਾ। ਓਦੋਂ ਮੇਲਿਆਂ ਵਿਚ ਵਿਆਹ ਕਰਨ ਦਾ ਹੁਕਮ ਨਹੀਂ ਸੀ ਹੋਇਆ। ਰਿਸ਼ਤੇ ਨਾਤੇ ਤਾਂ ਭੈਣੀ ਸਾਹਿਬ ਦੇ ਲਾਗਿਉਂ ਛਾਗਿਉਂ ਵੀ ਹੁੰਦੇ ਸਨ ਪਰ ਸਤਿਗੁਰੂ ਜੀ ਦੀ ਇਛਿਆ ਬਾਪੂ ਜੀ ਨੂੰ ਕਿਸੇ ਟਕਸਾਲੀ ਇਤਿਹਾਸਿਕ ਨਾਮਧਾਰੀ ਘਰਾਣੇ ਵਿਚ ਵਿਆਹੁਣ ਦੀ ਸੀ।

ਅਗਲੀ ਗੱਲ ਮੈਨੂੰ ਮੇਰੀ ਮਾਤਾ ਜੀ ਨੇ ਦੱਸੀ ਸੀ। ਉਸ ਦੇ ਅਨੰਦ ਤੋਂ ਕੁਝ ਸਮਾਂ ਬਾਅਦ ਜਦੋਂ ਉਹ ਸ੍ਰੀ ਭੈਣੀ ਸਾਹਿਬ ਰਹਿ ਰਹੀ ਸੀ ਤਾਂ ਇਕ ਬੀਬੀ ਨੇ ਸਤਿਗੁਰੂ ਜੀ ਨੂੰ ਸੁਣਾ ਕੇ ਕਿਹਾ ਕਿ ਇਹ ਕੁੜੀ ਜਿਹੜੀ ਸਾਰਾ ਪੰਜਾਬ ਛਾਂਟ ਕੇ ਝੱਬਰ ਲਈ ਲਿਆਂਦੀ ਹੈ, ਮੈਨੂੰ ਤਾਂ ਐਨੀ ਸਿਆਣੀ ਨਹੀਂ ਜਾਪਦੀ। "ਤੇਰੀ ਸਿਆਣਪ ਤੈਨੂੰ ਮੁਬਾਰਕ.... ਮੈਨੂੰ ਆਪਣੇ ਮੁੰਡੇ ਲਈ ਤੇਰੇ ਵਰਗੀ ਸਿਆਣੀ ਤਾਂ ਬਿਲਕੁਲ ਨਹੀਂ ਸੀ ਚਾਹੀਦੀ। ਮੈਨੂੰ ਆਪਣੇ ਮੁੰਡੇ ਦਾ ਵੀ ਪਤਾ ਹੈ ਤੇ ਉਹਦੇ ਨਾਲ ਨਿਭਣ ਵਾਲੀ ਕਿਹੋ ਜਹੀ ਹੋਵੇ ਇਹ ਵੀ ਮੈਂ ਜਾਣਦਾ ਹਾਂ।" ਬਿਨਾਂ ਮੰਗੀ ਨਸੀਹਤ ਦੇਣ ਵਾਲਿਆਂ ਦੀ ਖੁੰਬ ਠੱਪਣ ਵਿਚ ਉਹ ਬੇਲਿਹਾਜ਼ ਹੁੰਦੇ ਸਨ।

ਮੇਰਾ ਜਨਮ ੯ ਦਿਸੰਬਰ ੧੯੪੮ ਈ: ਨੂੰ ਸ੍ਰੀ ਭੈਣੀ ਸਾਹਿਬ ਵਿਖੇ ਹੋਇਆ ਸੀ। ਮੇਰੇ ਮਾਤਾ ਜੀ ਦੱਸਦੇ ਹੁੰਦੇ ਸਨ ਕਿ ਸਿਆਮ ਤੋਂ ਵਾਪਸ ਆਏ ਤਾਂ ਇਕ ਖਿਡਾਉਣਾ ਉਸ ਪੰਘੂੜੇ ਨਾਲ ਬੰਨ੍ਹ ਦਿੱਤਾ ਜਿਸ ਵਿਚ ਮੈਂ ਪਿਆ ਸਾਂ ਤੇ ਪਾਵਨ ਬਚਨ ਕੀਤਾ "ਸੁਵਰਨ! ਝਾਕ!!" ਦੁੱਧ ਚੁੰਘਦੇ ਬੱਚਿਆਂ ਨਾਲ ਐਨਾ ਮੋਹ ਕਰਨ ਵਾਲੇ ਵਾਤਸਲ ਪ੍ਰੇਮ ਦੇ ਦਰਸ਼ਨ ਅਟੱਲ ਪ੍ਰਤਾਪੀ ਤੋਂ ਬਿਨਾਂ ਕਿੱਥੋਂ ਹੋਣੇ ਸਨ। ਇਹ ਵੀ ਮਾਤਾ ਜੀ ਦੱਸਦੇ ਸਨ ਕਿ ਫਿਰ ਜਦੋਂ ਮੈਂ ਵੱਡਾ ਹੋਇਆ ਤਾਂ ਕਦੇ ਕਦੇ ਜਦੋਂ ਦੌਰੇ ਤੋਂ ਵਾਪਸ ਆਉਂਦੇ ਤਾਂ ਮੈਥੋਂ "ਬਾਲ ਉਪਦੇਸ਼" ਵੀ ਸੁਣਦੇ ਸਨ। ੧੯੫੫ ਈ: ਵਿਚ ਜਦੋਂ ਅਸੀਂ ਕਰੀਵਾਲੇ (ਸਿਰਸਾ) ਆ ਗਏ ਤਾਂ ਇਕ ਦਿਨ ਸਤਿਗੁਰੂ ਜੀ ਪਿੰਡ ਦਰਸ਼ਨ ਦੇ ਰਹੇ ਸਨ। ਪਿੰਡ ਦੇ ਹੋਰ, ਬੱਚਿਆਂ ਜਿਉਂ ਮੈਂ ਵੀ ਮਗਰ ਕਾਰ ਨਾਲ ਚੰਬੜ ਗਿਆ। ਸੰਤ ਰਤਨ ਸਿੰਘ ਜੀ ਨੇ ਇਹ ਕਹਿਕੇ ਕਿ ਜੇ ਜਥੇਦਾਰ ਦਾ ਮੁੰਡਾ ਇਸ ਤਰ੍ਹਾਂ ਚੰਬੜੇਗਾ ਤਾਂ ਅਸੀਂ ਕਿਹਨੂੰ ਰੋਕਾਂਗੇ, ਇਕ ਪੋਲੀ ਜਹੀ ਚਪੇੜ ਵੀ ਜੜ ਦਿੱਤੀ। ਸਤਿਗੁਰੂ ਜੀ ਨੇ ਵੇਖ ਲਿਆ, ਬਾਹੋਂ ਫੜ ਕੇ ਕਾਰ ਵਿਚ ਆਪਣੀ ਗੋਦ ਵਿਚ ਬਹਾ ਲਿਆ। ਕੁਝ ਛਕਣ ਲਈ ਵੀ ਦਿੱਤਾ। ਜਿੱਥੋਂ ਸਾਡੇ ਘਰ ਨੂੰ ਗਲੀ ਮੁੜਦੀ ਸੀ, ਉੱਥੇ ਉਤਾਰ ਦਿੱਤਾ।

ਇਹ ਸ਼ਾਇਦ ਮਾਰਚ ੧੯੫੯ ਈ: ਸੀ। ਜੀਵਨ ਨਗਰ ਕੋਠੀ ਵਿਚ ਬਿਰਾਜ ਰਹੇ ਸਨ। ਬਾਪੂ ਜੀ ਜੀਵਨ ਨਗਰ ਜਾਂਦੇ ਮੈਨੂੰ ਵੀ ਉਂਗਲੀ ਲਾ ਲੈਂਦੇ। ਉਹ ਤਾਂ ਬਾਹਰ ਸਿੰਘਾਂ ਪਾਸ ਬਹਿ ਗਏ। ਮੈਂ ਕੋਠੀ ਦੇ ਕਮਰਿਆਂ ਦੇ ਬੂਹੇ ਖੋਹਲ ਖੋਹਲ ਵੇਖਦਾ ਫਿਰਾਂ। ਇਕ ਕਮਰੇ ਵਿਚ ਸ੍ਰੀ ਹਜ਼ੂਰ ਬਿਰਾਜੇ ਹੋਏ ਸਨ। ਮੈਂ ਦਵਾ ਦਵ ਵਾਪਸ ਮੁੜਿਆ। ਮੇਰੀ ਪੈੜ ਚਾਲ ਤੋਂ ਨੂਰੀ ਚਿਹਰਾ ਚਾਦਰ ਚੋਂ ਬਾਹਰ ਕਰਕੇ ਆਵਾਜ਼ ਦਿਤੀ "ਰਤਨ! (ਹਜ਼ੂਰੀ ਸੇਵਕ ਤੇ ਲਾਂਗਰੀ ਭਾਈ ਰਤਨ ਸਿੰਘ) ਸੁਵਰਨ ਆਇਆ ਈ।" ਮਤਲਬ ਕਿ ਇਹਨੂੰ ਕੋਈ ਪਦਾਰਥ ਛਕਣ ਲਈ ਦੇਹ। ਬਿਮਾਰੀ ਦੀ ਹਾਲਤ ਵਿਚ ਵੀ ਸਿੱਖਾਂ ਦੇ ਪੁੱਤਰਾਂ ਨਾਲ ਏਨਾ, ਹਿੱਤ ਤੇਹ ਇਹ ਸਤਿਗੁਰੂ ਪਰਤਾਪ ਸਿੰਘ ਜੀ ਦੀ ਅਜ਼ੀਮ ਸ਼ਖਸੀਅਤ ਦੇ ਹੀ ਹਿਸੇ ਆਇਆ ਸੀ।

ਬਾਪੂ ਜੀ ਵੰਡ ਤੋਂ ਪਹਿਲਾਂ ਗੁਰੂ ਪਿਤਾ ਨਾਲ ਕਿਸੇ ਮਨ ਮੁਟਾਵ ਕਾਰਨ ਅੱਠ ਸਾਢੇ ਕੁ ਅੱਠ ਸਾਲ ਪਿੰਡ ਝੱਬਰ (ਸ਼ੇਖੂਪੁਰਾ) ਜਾ ਰਹੇ ਸਨ। ਜਦੋਂ ਕਾਫਲੇ ਨਾਲ ਅੰਮ੍ਰਿਤਸਰ ਪੁੱਜੇ ਤਾਂ ਇਕ ਸਿੰਘ ਸਟੇਸ਼ਨ ਤੇ ਮਿਲਿਆ। ਉਹਨੇ ਦੱਸਿਆ ਕਿ ਕਲ੍ਹ ਤੱਕ ਸਤਿਗੁਰੂ ਜੀ ਵੀ ਇੱਥੇ ਹੀ ਸਨ ਆਪਣੇ ਟਰੱਕ ਸਮੇਤ। ਤੁਹਾਨੂੰ ਤੇ ਹੋਰ ਆਉਣ ਵਾਲੀ ਸੰਗਤ ਨੂੰ ਉਡੀਕ ਰਹੇ ਸਨ। ਤੁਹਾਨੂੰ ਹੁਕਮ ਹੈ ਕਿ ਤੁਸੀਂ ਸ੍ਰੀ ਭੈਣੀ ਸਾਹਿਬ ਹੀ ਪੁੱਜਣਾ ਹੈ। ਇਕ ਕਵੀ ਰਹੀਮ ਲਿਖ ਗਿਆ ਹੈ:

*"ਰਹਿਮਨ ਤਾਗਾ ਪ੍ਰੇਮ ਕਾ ਮੱਤ ਤੋੜੋ ਚਟਕਾਏ।*
*ਤੋੜੇ ਪਾਛੇ ਨਾਂ ਜੁੜੇ ਜੁੜੇ ਗਾਠ ਪੜ੍ਹ ਜਾਏ।"*

ਪਰ ਸਤਿਗੁਰੂ ਪਰਤਾਪ ਸਿੰਘ ਜੀ ਤੇ ਰਹੀਮ ਨਹੀਂ ਇਹ ਸ਼ਲੋਕ ਲਾਗੂ ਹੁੰਦਾ ਸੀ:

*"ਘਟ,[1] ਕੰਚਨਾ[2] ਔਰ ਸੁਘੜ ਨਰਾ[3] ਟੂਟਤ ਜੁੜਤ ਕਈ ਬਾਰ।*
*ਮੂਰਖ, ਘੜਾ ਕੁਮਹਾਰ ਕਾ ਜੁੜੇ ਨਾ ਦੂਜੀ ਵਾਰ।"*

---

1. ਬੱਦਲਾਂ ਦੀ ਘਟਾ, 2. ਸੋਨਾ, 3. ਸਿਆਣਾ ਪੁਰਖ

*ਨਾਮਧਾਰੀ ਇਤਿਹਾਸ ਦਾ ਭੰਡਾਰ*

# ਸਤਿਗੁਰੂ ਪ੍ਰਤਾਪ ਸਿੰਘ ਜੀ

*—ਸਵਰਨ ਸਿੰਘ ਸਨੇਹੀ*

੧੯੦੬ ਤੋਂ ੧੯੫੯ ਈ. ਤੱਕ ਨਾਮਧਾਰੀ ਪੰਥ ਦੀ ਅਗਵਾਈ ਕਰਨ ਵਾਲੇ ਸਤਿਗੁਰੂ ਪ੍ਰਤਾਪ ਸਿੰਘ ਨਿਰਸੰਦੇਹ ਨਾਮਧਾਰੀ ਇਤਿਹਾਸ ਦਾ ਅਮੁਲਾ ਤੇ ਤੁਰਦਾ ਫਿਰਦਾ ਖਜ਼ਾਨਾ ਸਨ ਪਰ ਅਫ਼ਸੋਸ ਦੀ ਗੱਲ ਹੈ ਕਿ ਹੁਣ ਤੱਕ ਆਪ ਦੇ ਜੀਵਨ ਦਾ ਇਹ ਪੱਖ ਲਗੱਪਗ ਅਣਗੌਲਿਆ ਹੀ ਰਿਹਾ ਹੈ।

ਆਪ ਦਾ ਅਤਵਾਰ ੧੮੦੯ ਈ. ਵਿਚ, ਨਾਮਧਾਰੀ ਕੇਂਦਰ ਸ੍ਰੀ ਭੈਣੀ ਸਾਹਿਬ ਦੇ ਕਾਰਾਵਾਸ ਰੂਪੀ ਘਰ ਵਿਚ ਉਸ ਨਾਜ਼ਕ ਸਮੇਂ ਹੋਇਆ ਸੀ ਜਦੋਂ ਇਸ ਪੰਥ ਦੇ ਅਨੁਆਈਆਂ 'ਤੇ ਬਰਤਾਨਵੀ ਸ਼ਾਸਕਾਂ ਨੇ ਜ਼ੁਲਮ ਤੇ ਅਨਿਆਇ ਦਾ ਝੱਖੜ ਇਸ ਕਰ ਕੇ ਝੁਲਾਇਆ ਹੋਇਆ ਸੀ ਕਿ ਇਨ੍ਹਾਂ ਨੇ ਆਪਣੀ ਮਾਤ ਭੂਮੀ ਤੋਂ ਇਨ੍ਹਾਂ ਬਦੇਸ਼ੀ ਸ਼ਾਸਕਾਂ ਦਾ ਬੋਰੀਆ ਬਿਸਤਰਾ ਗੋਲ ਕਰਵਾ ਕੇ ਖਾਲਸਾ ਰਾਜ ਦੀ ਪੁਨਰਸਥਾਪਨਾ ਲਈ ਸਿਰ ਤੋੜ ਜਤਨ ਆਰੰਭੇ ਹੋਏ ਸਨ। ੧੮ ਜਨਵਰੀ ੧੮੭੨ ਤੋਂ ਭੈਣੀ ਸਾਹਿਬ ਦੇ ਗੁਰਦੁਆਰੇ ਦੇ ਦੁਆਰ ਤੇ ਇਕ ਪੁਲਸ ਚੌਕੀ ਬਿਠਾ ਦਿੱਤੀ ਗਈ ਸੀ ਜਿਸ ਵਿਚ ਸਿਪਾਹੀ ਜਾਂ ਪੁਲਸ ਕਰਮਚਾਰੀ ਚੁਣ ਕੇ ਗੈਰ ਹਿੰਦੂ ਤੇ ਅਤਿਆਚਾਰੀ ਤਾਇਨਾਤ ਕੀਤੇ ਜਾਂਦੇ ਸਨ ਜਿਹੜੇ ਇਨ੍ਹਾਂ ਦੇਸ਼ ਭਗਤਾਂ ਨੂੰ ਹਰ ਤਰ੍ਹਾਂ ਦੇ ਤਸੀਹੇ ਦੇਣ ਲਈ ਪ੍ਰਸਿੱਧ ਹੋ ਗਏ ਸਨ। ਨਾਮਧਾਰੀਆਂ ਨੂੰ ਕੋਈ ਵੀ ਧਾਰਮਕ ਜਾਂ ਸਮਾਜਕ ਰਸਮ ਅਦਾ ਕਰਨ ਦੀ ਆਗਿਆ ਨਹੀਂ ਸੀ ਹੁੰਦੀ ਸਗੋਂ ਦਰਸ਼ਨ ਹਿਤ ਗੁਰਦੁਆਰੇ ਜਾਣ ਵਾਲੇ ਹਰ ਸਿੱਖ ਦੀ ਜਾਮਾ ਤਲਾਸ਼ੀ ਲਈ ਜਾਂਦੀ ਸੀ। ਦਰਸ਼ਨਾਰਥੀਆਂ ਦੇ ਨਾਂ ਰਜਿਸਟਰ ਵਿਚ ਦਰਜ ਕੀਤੇ ਜਾਂਦੇ ਤੇ ਮੁੜ ਛੇ ਮਹੀਨੇ ਤੱਕ ਉਨ੍ਹਾਂ ਨੂੰ ਭੈਣੀ ਸਾਹਿਬ ਦੀ ਜੂਹ ਵਿਚ ਵੜਨਾ ਕਾਨੂੰਨੀ ਤੌਰ ਤੇ ਵਿਵਰਜਤ ਹੁੰਦਾ ਸੀ।

ਇਨ੍ਹਾਂ ਸਖਤੀਆਂ ਦੇ ਬਾਵਜੂਦ ਵੀ ਨਾਮਧਾਰੀਆਂ ਨੇ ਬਹੁਤ ਸ਼ਾਨਦਾਰ ਇਤਿਹਾਸ ਦੀ ਸਿਰਜਣਾ ਕੀਤੀ। ਸਤਿਗੁਰੂ ਰਾਮ ਸਿੰਘ ਦੇ ਭੈਣੀ ਸਾਹਿਬ ਤੋਂ ੧੭ ਜਨਵਰੀ ਦੇ ਦਿਨ ਹੀ ਅਲਾਹਬਾਦ ਨੂੰ ਪ੍ਰਸਥਾਨ ਕਰ ਜਾਣ ਪਿਛੋਂ ਪੰਥ ਦੀ ਵਾਗ ਡੋਰ ਆਪ ਦੇ ਛੋਟੇ ਭਾਈ ਬੁੱਧ ਸਿੰਘ ਜੀ ਨੇ ਸੰਭਾਲੀ ਜਿਨ੍ਹਾਂ ਦਾ ਪਿਛੋਂ ਜਾ ਕੇ, ਸਤਿਗੁਰੂ ਰਾਮ ਸਿੰਘ ਜੀ ਨੇ ਹੀ, ਨਾਂ ਬਦਲ ਕੇ ਹਰੀ ਸਿੰਘ ਰੱਖਿਆ ਤੇ ਉਹ ਇਸੇ ਨਾਮ ਨਾਲ ਪ੍ਰਸਿੱਧ ਹੋਏ। ਆਪ ਦਾ ਸਾਰਾ ਕਾਰਜ ਕਾਲ ਇਕ ਤਰ੍ਹਾਂ ਨਾਲ ਅਗਨ ਪ੍ਰੀਖਿਆ ਹੋ ਨਿਬੜਿਆ ਕਿਉਂਕਿ ਅੰਗਰੇਜ਼ ਸ਼ਾਸਕਾਂ ਨੇ ਮਲੇਰ ਕੋਟਲਾ ਵਿਚ ਨਾਮਧਾਰੀਆਂ ਨੂੰ ਸ਼ਹੀਦ ਕਰਨ ਪਿਛੋਂ ਪੰਥ ਤੇ ਸਖਤੀਆਂ ਦਾ ਕਹਿਰ ਹੋਰ ਵੀ ਵਧਾ ਦਿੱਤਾ ਸੀ।

ਇਕ ਦੋਹ ਨੂੰ ਛਡ ਕੇ ਕਿਸੇ ਨਾਮਧਾਰੀ ਨੇ, ਗੁਰੂ ਹਰੀ ਸਿੰਘ ਕਾਲ ਤਕ ਛੁਟ ਫੁਟ ਰੂਪ ਵਿਚ ਵੀ ਆਪਣਾ ਇਤਿਹਾਸ ਲਿਖਣ ਦੀ ਚੇਸ਼ਟਾ ਨਹੀਂ ਕੀਤੀ। ਅਸਲ ਵਿਚ, ਨਾਮਧਾਰੀਆਂ ਦੀ ਹੀ ਗੱਲ ਨਹੀਂ ਸਗੋਂ ਇਹ ਸਮੁਚੇ ਸਿੱਖ ਪੰਥ ਦੀ ਬਦਕਿਸਮਤੀ ਰਹੀ ਹੈ ਕਿ ਸਿੱਖ ਇਤਿਹਾਸ ਬਣਾਉਂਦੇ ਤਾਂ ਰਹੇ ਬਹੁਤ ਸ਼ਾਨਦਾਰ ਪਰ ਉਸਨੂੰ ਲਿਖਤੀ ਰੂਪ ਦੇਣ ਦਾ ਕੰਮ ਹੋਰਨਾਂ ਤੇ ਵਿਰੋਧੀ ਕੌਮਾਂ ਸਿਰ ਛਡਦੇ ਰਹੇ ਜਿਸ ਕਰ ਕੇ ਸਿਖ ਇਤਿਹਾਸ ਨਾਲ ਪੂਰਾ ਨਿਆਂ ਨਾ ਹੋ ਸਕਦਾ ਸੀ ਤੇ ਨਾ ਹੋਇਆ। ਇਸ ਗਲਤੀ ਦਾ ਖ਼ਮਿਆਜ਼ਾ ਅਸੀਂ ਹੁਣ ਤਕ ਭੁਗਤ ਰਹੇ ਹਾਂ।

ਬੂਟੇ ਸ਼ਾਹ ਵਲੋਂ ਸਿਖਾਂ ਦੀ ਤਵਾਰੀਖ ਲਿਖੇ ਜਾਣ ਬਾਰੇ, ਰਤਨ ਸਿੰਘ ਭੰਗੂ ਦੇ ਮਨ ਵਿਚ ਉਪਜੇ ਵਿਚਾਰਾਂ ਨੂੰ ਕਲਮਬਧ ਕਰਦਾ ਹੋਇਆ ਗਿਆਨੀ ਗਿਆਨ ਸਿੰਘ ਲਿਖਦਾ ਹੈ ਕਿ ਦੂਜੀ ਕੌਮ, ਵਿਸ਼ੇਸ਼ ਕਰ ਕੇ ਵਿਰੋਧੀ ਕੌਮ ਦਾ, ਇਤਿਹਾਸਕਾਰ ਸਹੀ ਇਤਿਹਾਸ ਲਿਖ ਹੀ ਨਹੀਂ ਸਕਦਾ ਕਿਉਂਕਿ ਇਤਿਹਾਸਕਾਰੀ ਲਈ ਲੁੜੀਂਦੀ ਨਿਰਪੱਖ ਭਾਵਨਾ ਦਾ ਉਸ ਵਿਚ ਅਭਾਵ ਹੁੰਦਾ ਹੈ ਜਿਸ ਕਰ ਕੇ ਉਹ ਮਾਨਸਿਕ ਤੇ ਭਾਵਨਿਕ ਤੌਰ ਤੇ ਸਹੀ ਪਹੁੰਚ ਅਪਣਾਉਣ ਤੋਂ ਅਸਮਰਥ ਹੁੰਦਾ ਹੈ :

ਯਹ ਤੋ ਹਾਲ ਲਿਖੇਂਗੋ ਐਸੇ।
ਹਵੈ ਨੁਕਸਾਨ ਸਿੰਘਨ ਕੋ ਜੈਸੇ।
ਸਤੁ ਸਤੁ ਕੀ ਸਾਚ ਨ ਕੈ ਹੈ।
ਉਲਟਾ ਹੱਤਕ ਕਰਨ ਹੀ ਚੈ ਹੈ।

ਅਪਨੇ ਆਪਨੇ ਮਜਬ ਕਾ, ਹਾਲ ਲਕਤਿ ਸਭ ਕੋਇ।
ਖਬਰ ਦੂਸਰੇ ਮਜਬ ਕੀ, ਨਹਿ ਦੂਸਰ ਕੋ ਹੋਇ।[1]

ਇਸੇ ਗੱਲ ਨੂੰ ਸਰਦਾਰ ਕਰਮ ਸਿੰਘ ਹਿਸਟੋਰੀਅਨ ਨੇ , "ਇਹ ਮੰਨੀ ਪ੍ਰਮੰਨੀ ਗੱਲ ਹੈ ਕਿ ਕੌਮੀ ਇਤਹਾਸ ਨੂੰ ਉਸ ਕੌਮ ਦਾ ਬੰਦਾ ਹੀ ਠੀਕ ਲਿਖ ਸਕਦਾ ਹੈ, ਦੂਜੀ ਕੌਮ ਦਾ ਆਦਮੀ ਅੰਦਰਲੀਆਂ ਗੱਲਾਂ ਨੂੰ ਸਮਝ ਹੀ ਨਹੀਂ ਸਕਦਾ। ਗਰੈਂਡ ਡਫ

1. ਗਿਆਨੀ ਗਿਆਨ ਸਿੰਘ, ਪੰਥ ਪ੍ਰਕਾਸ਼ ਪੂਰਬਾਰਧ

ਨੇ ਮਰਹੱਟਿਆਂ ਦਾ ਇਤਹਾਸ ਲਿਖਿਆ ਤੇ ਸੁਹਣਾ ਲਿਖਿਆ, ਪਰ ਮਰਹਟਾ ਆਦਰਸ਼ ਨੂੰ ਉਹ ਸਮਝ ਨਾ ਸਕਿਆ। ਇਹ ਦੇਖ ਕੇ ਮਰਹੱਟਿਆਂ ਦੇ ਦਿਲ ਵਿਚ ਚਾਹ ਉਠੀ ਕਿ ਆਪਣਾ ਇਤਹਾਸ ਅਸੀਂ ਆਪ ਕਿਉਂ ਨਾ ਸੰਪੂਰਨ ਕਰੀਏ ?"[1] ਹਿਸਟੋਰੀਅਨ ਸਾਹਿਬ ਵਾਲੀ ਗੱਲ ਨਾਮਧਾਰੀ ਇਤਿਹਾਸਕਾਰੀ ਤੇ ਸਗੋਂ ਬਹੁਤੀ ਢੁਕਦੀ ਹੈ।

ਨਾਮਧਾਰੀਆਂ ਦੀ ਇਤਿਹਾਸਕਾਰੀ ਪ੍ਰਤੀ ਅਜੇਹੀ ਉਦਾਸੀਨਤਾ ਦਾ ਇਕ ਕਾਰਨ ਤਾਂ ਹੋ ਸਕਦਾ ਹੈ ਉਨ੍ਹਾਂ ਵਲੋਂ ਬਰਤਾਨਵੀ ਵਿਦਿਆਕ ਸੰਸਥਾਵਾਂ ਦਾ ਬਾਈਕਾਟ ਤੇ ਦੂਜਾ ਹੋ ਸਕਦਾ ਹੈ ਚੌਗਿਰਦੇ ਢੁਕਵੇਂ ਮਾਹੌਲ ਦਾ ਨਾ ਹੋਣਾ। ਉਹ ਤੇ ਸਰਕਾਰ ਇਕ ਦੂਜੇ ਨੂੰ ਖੜ੍ਹੇ ਪੈਰ ਹੀ ਤਾਂ ਰਖਦੇ ਰਹੇ।

ਸਰਕਾਰ ਦੀ ਜਬਰ ਦੀ ਨੀਤੀ ਕਾਰਨ ਨਾਮਧਾਰੀਆਂ ਨੂੰ ਉਨ੍ਹੀਂ ਦਿਨੀਂ ਜਨਤਕ ਤੌਰ ਤੇ ਬਾਣੀ ਦੇ ਗ੍ਰੰਥ ਤੇ ਸਾਖੀਆਂ ਤਕ ਵੀ ਪੜ੍ਹਨ ਨਹੀ ਸੀ ਦਿਤੀਆਂ ਜਾਂਦੀਆਂ। ਇਨ੍ਹਾਂ ਗ੍ਰੰਥਾਂ ਦੇ ਫੜੇ ਅਤੇ ਜ਼ਬਤ ਕੀਤੇ ਜਾਣ ਦੇ ਡਰੋਂ ਤਾਂ, ਭਾਈ ਸੰਤੋਖ ਸਿੰਘ ਬਾਹੋਵਾਲੀਏ ਦਾ ਲਿਖਿਆ 'ਸਤਿਗੁਰੂ ਬਿਲਾਸ' ਕਦੇ ਵੀ ਇਕ ਥਾਂ ਨਹੀਂ ਸੀ ਰਖਿਆ ਜਾਂ ਰਹਿਣ ਦਿਤਾ ਜਾਂਦਾ ਤੇ ਇਸ ਦੀ ਕਥਾ ਕੇਵਲ ਬਹੁਤ ਵਿਸ਼ਵਾਸੀ ਨਾਮਧਾਰੀਆਂ ਦੀ ਮੌਜੂਦਗੀ ਵਿਚ ਹੀ ਕੀਤੀ ਜਾਂਦੀ। ਨਾਮਧਾਰੀ ਭਾਵੇਂ ਸੁਤੰਤਰਤਾ ਲਈ ਜੂਝਣ ਖਾਤਰ ਹੀ ਅੰਗਰੇਜ਼ਾਂ ਦੀ ਅੱਖ ਦੇ ਰੋੜ ਬਣੇ ਸਨ ਪਰ ਉਨ੍ਹਾਂ ਲਈ ਸੁਤੰਤਰਤਾ ਪ੍ਰਾਪਤੀ ਪਿਛੋਂ ਵੀ ਬਹੁਤ ਚਿਰ ਤਕ ਉਹੀ ਮਾਹੌਲ ਕਾਈਮ ਰਿਹਾ। ਸੰਤ ਨਿਧਾਨ ਸਿੰਘ 'ਆਲਿਮ' ਰਚਿਤ 'ਜੁਗ ਪਲਟਾਊ ਸਤਿਗੁਰੂ' ੧੯੪੮ ਈ: ਵਿਚ ਵੀ ਪੰਜਾਬ ਵਿਚ ਨਹੀਂ ਸੀ ਛੱਪ ਸਕਿਆ। ਇਸ ਦਾ ਪ੍ਰਕਾਸ਼ਨ ਦਿੱਲੀ ਵਿਚ ਹੋਇਆ ਸੀ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਵਿਦਿਆ ਦਾ ਪ੍ਰਬੰਧ ਵੀ ਨਿਜੀ ਤੌਰ ਤੇ ਕੀਤਾ ਗਿਆ ਸੀ। ਉਨ੍ਹਾਂ ਦੇ ਵਿਦਿਆ ਗੁਰੂ ਹੋਣ ਦਾ ਮਾਣ ਸੰਤ ਧਿਆਨ ਸਿੰਘ ਕਾਦਰਾਬਾਦੀ ਕਰਤਾ 'ਸਤਿਗੁਰੂ ਬਿਲਾਸ ਪਾਤਸ਼ਾਹੀ ਬਾਰ੍ਹਵੀਂ, ਪੰਡਤ ਬਸੰਤ ਸਿੰਘ ਗੜ੍ਹ ਪਧਾਣਾ ਤੇ ਸੰਤ ਸੇਵਾ ਸਿੰਘ[2] ਹੋਰਾਂ ਨੂੰ ਪ੍ਰਾਪਤ ਹੈ। ਇਨ੍ਹਾਂ ਕੋਲੋਂ ਹੀ ਆਪ ਨੇ ਭਾਸ਼ਾ, ਸਹਿਤ ਤੇ ਇਤਿਹਾਸ ਦਾ ਗਿਆਨ ਪ੍ਰਾਪਤ ਕੀਤਾ। ਆਪ ਨੂੰ ਪੰਜਾਬੀ-ਬ੍ਰਿਜ ਤੋਂ ਬਿਨਾਂ ਹਿੰਦੀ, ਉਰਦੂ ਤੇ ਕੁਛ ਹੱਦ ਤਕ ਅੰਗਰੇਜ਼ੀ ਪੜ੍ਹਨ ਦੀ ਮੁਹਾਰਤ ਹਾਸਲ ਸੀ।

ਇਤਿਹਾਸ ਵਲ ਆਪ ਦਾ ਝੁਕਾਊ ਵਿਦਿਆਰਥੀ ਜੀਵਨ ਵਿਚ ਹੀ ਹੋ ਗਿਆ ਸੀ ਜਿਸ ਕਰਕੇ ਭਾਈ ਸੰਤੋਖ ਸਿੰਘ ਰਚਿਤ 'ਗੁਰ ਪ੍ਰਤਾਪ ਸੂਰਜ ਗ੍ਰੰਥ' ਅਤੇ ਗਿਆਨੀ ਗਿਆਨ ਸਿੰਘ ਰਚਿਤ 'ਸ੍ਰੀ ਗੁਰ ਪੰਥ ਪ੍ਰਕਾਸ਼' ਦਾ ਆਪ ਨੇ ਡੂੰਘਾ ਅਧਿਐਨ ਕੀਤਾ ਹੋਇਆ ਸੀ ਕਿਉਂ ਕਿ ਆਪ ਇਨ੍ਹਾਂ ਦੋਹਾਂ ਗ੍ਰੰਥਾਂ ਨੂੰ ਸਿਖ ਇਤਿਹਾਸ ਦੇ ਪ੍ਰਮਾਣੀਕ ਗ੍ਰੰਥ ਸਮਝਦੇ ਸਨ। ਆਪ ਦਾ ਵਿਚਾਰ ਸੀ ਕਿ ਜੇ ਪੰਥ ਪ੍ਰਕਾਸ਼ ਦੀ ਰਚਨਾ ਨਾ ਹੋਈ ਹੁੰਦੀ ਤਦ ਪੰਜਾਬ ਤੇ ਵਿਸ਼ੇਸ਼ ਕਰ ਕੇ ਸਿੱਖਾਂ ਦਾ ਇਤਿਹਾਸ ਲਿਖਣਾ ਕਿੰਨਾਂ ਸਮਸਿਆਮਈ ਹੁੰਦਾ। ਆਪ ਦੇ ਰਿਕਾਰਡ ਹੋਏ ਭਾਸ਼ਣਾਂ ਤੋਂ ਇਹ ਭਲੀ ਭਾਂਤ ਸਪਸ਼ਟ ਹੋ ਜਾਂਦਾ ਹੈ ਕਿ ਉਨ੍ਹਾਂ ਵਿਚ ਆਪ ਨੇ ਇਨ੍ਹਾਂ ਦੋਹਾਂ ਗ੍ਰੰਥਾਂ ਦੇ ਕਿੰਨੇ ਹਵਾਲੇ ਦਿਤੇ ਹੋਏ ਸਨ।

ਸਤਿਗੁਰੂ ਪ੍ਰਤਾਪ ਸਿੰਘ ਜੀ ਕਦੇ ਵੀ ਤੇ ਕਿਸੇ ਵੀ ਸਰਕਾਰੀ ਵਿਦਿਆਲਾ ਜਾਂ ਮਹਾਂ ਵਿਦਿਆਲਾ ਵਿਚ ਵਿਦਿਆ ਪ੍ਰਾਪਤੀ ਲਈ ਨਹੀਂ ਸਨ ਗਏ ਜਿਸ ਕਰਕੇ ਕਿਸੇ ਬਦੇਸ਼ੀ ਇਤਿਹਾਸਕਾਰ ਦੀ ਲਿਖਤ ਪੜ੍ਹਨ ਦਾ ਮੌਕਾ ਆਪ ਨੂੰ ਪ੍ਰਾਪਤ ਹੋਣ ਦਾ ਸਵਾਲ ਹੀ ਪੈਦਾ ਨਹੀਂ ਸੀ ਹੁੰਦਾ। ਫਿਰ ਵੀ, ਇਤਿਹਾਸਕਾਰੀ ਬਾਰੇ ਆਪ ਦੇ ਵਿਚਾਰ, ਬਦੇਸ਼ੀ ਇਤਿਹਾਸਕਾਰਾਂ-ਨੈਬੁਰ ਤੇ ਰਾਂਕੇ-ਨਾਲ ਕਿੰਨੇ ਮਿਲਦੇ-ਜੁਲਦੇ ਸਨ ਜਿਨ੍ਹਾਂ ਦਾ ਇਹ ਮੱਤ ਸੀ ਕਿ ਇਤਿਹਾਸਕਾਰ ਨੂੰ ਉਹ ਕੁਛ ਨਹੀਂ ਲਿਖਣਾ ਚਾਹੀਦਾ ਜੋ ਸੱਚ ਨਾ ਹੋਵੇ। ਇਥੇ ਸੌ ਸਿਆਣਿਆਂ ਇਕ ਮੱਤ ਵਾਲੀ ਕਹਾਵਤ ਪੂਰੀ ਤਰ੍ਹਾਂ ਢੁਕਦੀ ਹੈ। ਆਪ ਇਤਿਹਾਸ ਪ੍ਰਤੀ ਧੜੇਬੰਦਕ ਪਹੁੰਚ ਦੇ ਵਿਰੁਧ ਸਨ ਤੇ 'ਗੁਰ-ਵੂਡ'[3] ਦੀ ਸੋਚ ਨਾਲ ਆਪਦੀ ਸੋਚ ਮਿਲਦੀ ਸੀ ਕਿ ਇਤਿਹਾਸ ਵਿਚ ਸੱਚ ਹੋਣਾ ਚਾਹੀਦਾ ਹੈ, ਪੂਰਾ ਸੱਚ ਹੋਣਾ ਚਾਹੀਦਾ ਹੈ, ਤੇ ਸੱਚ ਬਿਨਾਂ ਕੁਛ ਵੀ ਨਹੀਂ ਹੋਣਾ ਚਾਹੀਦਾ।' ਹੋ ਸਕਦਾ ਹੈ ਆਪ ਦੀ ਇਹ ਧਾਰਨਾ ਆਦਿ ਗ੍ਰੰਥ ਸਾਹਿਬ ਵਿਚਲੇ ਇਸ ਮਹਾਂਵਾਕ ਤੇ ਆਧਾਰਤ ਹੋਵੇ ਜਿਸ ਦਾ ਭਾਵ ਇਹ ਲਿਆ ਜਾਂਦਾ ਹੈ ਕਿ ਮਹਾਂਪੁਰਖ ਉਹ ਕੁਛ ਹੀ ਕਹਿੰਦੇ ਹਨ ਜੋ ਉਨ੍ਹਾਂ ਨੇ ਅਖੀਂ ਦੇਖਿਆ ਹੁੰਦਾ ਹੈ।[4]

'ਪੰਥ ਪ੍ਰਕਾਸ਼' ਦੀ ਰਚਨਾ ਕਰਨ ਸਮੇਂ ਗਿਆਨੀ ਗਿਆਨ ਸਿੰਘ ਵਲੋਂ ਵੀ ਇਸੇ ਲੀਹ ਦਾ ਅਨੁਸਰਣ ਕੀਤਾ ਗਿਆ ਜਾਪਦਾ ਹੈ। ਉਸ ਦੀ ਇਸ ਵਿਚਾਰਧਾਰਾ ਦਾ 'ਪੰਥ ਪ੍ਰਕਾਸ਼' ਵਿਚ ਕਈ ਥਾਈਂ ਪ੍ਰਗਟਾਵਾ ਕੀਤਾ ਗਿਆ ਤੇ ਇਸ ਨੂੰ ਅਮਲੀ ਜਾਮਾ ਪਹਿਨਾਇਆ ਗਿਆ ਵੀ ਦ੍ਰਿਸ਼ਟੀਗੋਚਰ ਹੁੰਦਾ ਹੈ। ਸਿੰਘ ਸਾਹਿਬ ਗਿ. ਕਿਰਪਾਲ ਸਿੰਘ ਦੀ ਮਨੌਤ ਹੈ ਕਿ "ਅਖੀਂ ਡਿੱਠੇ ਹਾਲਾਤ ਆਪ ਨੇ ਏਨੇ ਲਿਖੇ ਹਨ ਕਿ ਆਪ ਤੋਂ ਪਹਿਲਾਂ ਕਿਸੇ ਵੀ ਭਾਰਤੀ ਕਵੀ ਜਾਂ ਇਤਿਹਾਸਕਾਰ ਨੇ

1. ਇੰਦਰ ਸਿੰਘ ਚੱਕ੍ਰਵਰਤੀ, ਅਟਲ ਪ੍ਰਤਾਪੀ
2. ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਰਿਕਾਰਡ ਹੋਏ ਉਪਦੇਸ਼
3. ਬਖਸ਼ੀਸ਼ ਸਿੰਘ ਨਿੱਝਰ, ਹਿਸਟੋਰੀਅਨਜ਼ ਐਂਡ ਹਿਸਟੋਰੀਓਗ੍ਰਾਫੀ ਇਨ ਮਾਡਰਨ ਇੰਡੀਆ ਕਲਕਤਾ, ੧੯੩੭ ਵਿਚ ਹਵਾਲਾ
4. ਸੰਤਨ ਕੀ ਸੁਣ ਸਾਚੀ ਸਾਖੀ। ਸੋ ਭਾਖੇ ਜੋ ਪੇਖੈ ਆਖੀ (ਸ੍ਰੀ ਆਦਿ ਗ੍ਰੰਥ ਸਾਹਿਬ ਪੰਨਾ ੩੯੪

ਨਹੀਂ ਲਿਖੇ। ਕੁਝ ਵਾਕਿਆਤ ਬਿਧਾਂ ਤੋਂ ਸੁਣ ਕੇ ਲਿਖੇ ਹਨ ਤੇ ਉਨ੍ਹਾਂ ਬਿਧਾਂ ਦੇ ਨਾਵਾਂ ਥਾਵਾਂ ਤੇ ਉਨ੍ਹਾਂ ਦੀਆਂ ਉਮਰਾਂ ਦਾ ਵੇਰਵਾ ਦਿਤਾ ਹੈ।"[1] ਜਿਨ੍ਹਾਂ ਤੱਥਾ ਬਾਰੇ ਉਸ ਨੂੰ ਕਿਤੇ ਕੋਈ ਸ਼ੱਕ ਪਿਆ ਉਨ੍ਹਾਂ ਨੂੰ ਲਿਖਤੀ ਰੂਪ ਦੇਣ ਤੋਂ ਪਹਿਲਾਂ ਉਸ ਨੇ ਸਮਕਾਲੀ ਤੇ ਯੋਗ ਪੁਰਸ਼ਾਂ ਤੋਂ ਉਨ੍ਹਾਂ ਤੱਥਾਂ ਦੀ ਪੁਸ਼ਟੀ ਕੀਤੀ ਹੈ। ਗਿਆਨੀ ਜੀ ਦੇ ਇਜੇਹੇ ਸੱਚ-ਢੂੰਡਾਊ ਜਤਨਾਂ ਨੂੰ ਧਿਆਨ ਵਿਚ ਰਖਦਿਆਂ ਹੀ ਸਤਿਗੁਰੂ ਜੀ ਉਨ੍ਹਾਂ ਦੇ ਇੰਨੇ ਪ੍ਰਸ਼ੰਸਕ ਸਨ।

ਇਹ ਗੱਲ ਅਫਸੋਸ ਨਾਲ ਮੰਨਣੀ ਪੈਂਦੀ ਹੈ ਕਿ ਨਾਮਧਾਰੀ ਇਤਿਹਾਸ ਦੇ ਕੁਛ ਪੱਖ ਹੁਣ ਤੱਕ, ਤੇ ਕਈ ਹੁਣ ਵੀ, ਬੁਝਾਰਤ ਬਣੇ ਹੋਏ ਹਨ। ਇਸ ਪੰਥ ਨਾਲ ਸਬੰਧਤ ਕੁਛ ਤੱਥ ਤਾਂ ਸਵਾਰਥੀ ਧੜਿਆਂ ਵਲੋਂ ਜਾਣ ਬੁਝ ਕੇ ਦੱਬੇ-ਦਬਾਏ ਗਏ ਹੋਣ ਦਾ ਸ਼ੱਕ ਵੀ ਹੈ ਭਾਵੇਂ ਹੁਣ ਮੌਖਿਕ ਤੇ ਰਵਾਇਤੀ ਇਤਿਹਾਸ ਦਾ ਰੂਪ ਧਾਰਨ ਕਰ ਚੁਕੇ ਹਨ। ਇਹ ਤੱਥ ਉਨ੍ਹਾਂ ਲੋਕਾਂ ਦੇ ਸੀਨਿਆਂ ਵਿਚ ਸਾਂਭੇ ਪਏ ਸਨ ਜਿਹੜੇ ਜਾਂ ਤਾਂ ਸਤਿਗੁਰੂ ਰਾਮ ਸਿੰਘ ਜੀ, ਜਾਂ ਉਨ੍ਹਾਂ ਦੇ ਸਮੇਂ ਵਾਪਰੀਆਂ ਘਟਨਾਵਾਂ ਦੇ ਸਮਕਾਲੀ ਸਨ, ਜਾਂ ਘਟਨਾਵਾਂ ਦੇ ਚਸ਼ਮਦੀਦ ਗਵਾਹ ਸਨ ਤੇ ਜਾਂ ਫਿਰ ਉਨ੍ਹਾਂ ਨੇ ਨਾਮਧਾਰੀ ਅੰਦੋਲਨ ਨਾਲ ਜੁੜੀਆਂ ਹੋਈਆਂ ਘਟਨਾਵਾਂ ਵਿਚ ਹਿੱਸਾ ਲਿਆ ਸੀ।

ਮੌਖਿਕ ਤੇ ਰਵਾਇਤੀ ਇਤਿਹਾਸ ਨੂੰ, ਇਤਿਹਾਸਕਾਰੀ ਵਿਚ 'ਇਤਿਹਾਸਕ ਦਸਤਾਵੇਜ਼ੀ ਤਕਨੀਕ' ਵਜੋਂ ੧੯੪੮ ਈ: ਵਿਚ ਮਾਨਤਾ ਪ੍ਰਾਪਤ ਹੋ ਗਈ ਸੀ। ਕੋਲੰਬੀਆ ਯੂਨੀਵਰਸਿਟੀ ਦੇ ਐਲਿਨ ਨੇਵਿਨ ਨੂੰ ਉਨ੍ਹਾਂ ਵਿਅਕਤੀਆਂ ਦੇ ਬਿਆਨ ਲਿਖਤ ਵਿਚ ਲਿਆਉਣ ਜਾਂ ਰਿਕਾਰਡ ਕਰਨ ਲਈ ਪ੍ਰਸਿੱਧੀ ਪ੍ਰਾਪਤ ਹੈ ਜਿਨ੍ਹਾਂ ਨੇ ਅਮਰੀਕੀ ਜੀਵਨ ਵਿਚ ਵਰਨਣਯੋਗ ਹਿੱਸਾ ਪਾਇਆ ਸੀ।[2] "ਪਰ ਸਮੁਚੇ ਤੌਰ ਤੇ ਇਹ ਮੰਨਣਾ ਪਇਗਾ ਕਿ ਇਤਿਹਾਸ ਲੇਖਣ ਵਿਚ ਮੌਖਿਕ ਗਵਾਹੀ ਦੇ ਪ੍ਰਯੋਗ ਨੂੰ ਅਸਲੋਂ ਹੀ ਰੱਦ ਨਹੀਂ ਕੀਤਾ ਜਾ ਸਕਦਾ।"[3] ਪਾਲ ਥਾਂਪਸਨ ਤਾਂ ਮੌਖਿਕ ਰਵਾਈਤ ਨੂੰ ਸਮਾਜਕ ਇਤਿਹਾਸ ਲਈ ਮੂਲ ਤੌਰ ਤੇ ਜ਼ਰੂਰੀ ਸਮਝਦਾ ਹੈ।

ਨਾਮਧਾਰੀ ਇਤਿਹਾਸ ਦੇ ਇਸ ਪੱਖ ਦੀ ਗੱਲ ਕਰਦਾ ਹੋਇਆ ਸਰਦਾਰ ਨਾਹਰ ਸਿੰਘ ਵੀ ਕਹਿੰਦਾ ਹੈ ਕਿ "ਨਾਮਧਾਰੀ ਇਤਿਹਾਸ ਮੁਕੰਮਲ ਨਹੀਂ ਹੋ ਸਕਦਾ ਜਦ ਤਕ ਸਰਕਾਰੀ ਦਫਤਰਾਂ ਵਿਚ ਪਈ ਸਮਗਰੀ ਅਤੇ ਲਿਖਾਰੀਆਂ ਦੀਆਂ ਲਿਖਤਾਂ ਨੂੰ, ਖਾਲਸ ਇਤਿਹਾਸ ਖੋਜ ਦੇ ਨੁਕਤੇ ਨੂੰ ਸਾਹਮਣੇ ਰਖ ਕੇ, ਪੜ੍ਹਿਆ ਪੜਚੋਲਿਆ ਨਾ ਜਾਵੇ। ਸਰਕਾਰੀ ਮਿਸਲਾਂ ਵਿਚੋਂ ਚੰਗੀ ਵਾਕਫੀਅਤ ਮਿਲਦੀ ਹੈ ਪਰ ਨਿਰਾ ਹੀ ਇਨ੍ਹਾਂ ਮਿਸਲਾਂ ਦੇ ਆਧਾਰ ਤੇ ਸਹੀ ਇਤਿਹਾਸ ਨਹੀਂ ਲਿਖਿਆ ਜਾ ਸਕਦਾ। ਇਨ੍ਹਾਂ ਮਿਸਲਾਂ ਨੂੰ ਤਿਆਰ ਕਰਨ ਵਾਲੇ ਅੰਗਰੇਜ਼ ਹਾਕਮ, ਨਾਮਧਾਰੀਆਂ ਦੀ ਸਾਰੀ ਜਮਾਤ ਨੂੰ ਵਦੇਸ਼ੀ ਹਕੂਮਤ ਵਿਰੁਧ ਬਾਗੀਆਂ ਦਾ ਫਿਰਕਾ ਸਮਝਦੇ ਸਨ।"[4] ਭਾਵੇਂ ਹੁਣ ਮੌਖਿਕ ਤੇ ਰਵਾਈਤੀ ਇਤਿਹਾਸ ਨੇ ਯੂਨੀਵਰਸਿਟੀਆਂ ਦੇ ਧਿਆਨ ਆਕਰਸ਼ਤ ਕੀਤੇ ਹਨ, ਫਿਰ ਵੀ ਕੁਛ ਇਤਿਹਾਸਕਾਰ, ਇਤਿਹਾਸ ਵਿਚਾਰਨ ਜਾਂ ਲਿਖਣ ਸਮੇਂ ਅਜੇ ਵੀ ਇਨ੍ਹਾਂ ਦੀ ਭਰੋਸੇਯੋਗਤਾ ਨੂੰ ਸ਼ੱਕੀ ਨਜ਼ਰਾਂ ਨਾਲ ਦੇਖਦੇ ਹਨ।

ਖੁਸ਼ਕਿਸਮਤੀ ਦੀ ਗੱਲ ਹੈ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਮੌਖਿਕ ਤੇ ਰਵਾਇਤੀ ਇਤਿਹਾਸਕ ਸਮਗਰੀ ਇਕੱਤਰ ਕਰਨ ਦਾ ਖਿਆਲ ਉਦੋਂ ਸੁਝ ਚੁੱਕਾ ਸੀ ਜਦੋਂ ਅਜੇ, ਇਤਿਹਾਸਕ ਜਾਣਕਾਰੀ ਦੇ ਭਰੋਸੇਯੋਗ ਕੀਮਤੀ ਸ੍ਰੋਤਾਂ ਨਾਲ ਮੁਲਾਕਾਤ ਕਰਨ ਦੇ ਅਜੋਕੇ ਬਿਜਲਈ ਯੰਤ੍ਰ ਆਮ ਤੌਰ ਤੇ ਉਪਲਬਧ ਨਹੀਂ ਸਨ। ਇਸ ਲਈ ਆਪ ਨੂੰ ਆਪਣੀ ਤੇਜ਼ ਯਾਦਸ਼ਕਤੀ ਦਾ ਆਸਰਾ ਹੀ ਲੈਣਾ ਪਿਆ। ਵੀਹਵੀਂ ਸਦੀ ਦੇ ਪਹਿਲੇ ਦਹਾਕੇ ਵਿਚ ਇਹੋ ਜਹੇ ਮਹੱਤਵਪੂਰਨ ਕੰਮ ਨੂੰ ਛੋਹਣ ਦਾ ਸ਼੍ਰੇਅ ਨਿਸਚਿਤ ਤੌਰ ਤੇ ਆਪ ਤੋਂ ਬਿਨਾਂ ਕਿਸੇ ਹੋਰ ਨੂੰ ਨਹੀਂ ਦਿਤਾ ਜਾ ਸਕਦਾ।

ਨਾਮਧਾਰੀਆਂ ਦੇ ਸਤਿਗੁਰੂ ਵਜੋਂ ੧੯੦੬ ਈ: ਵਿਚ ਆਪਣੀ ਗੱਦੀਨਸ਼ੀਨੀ ਤੋਂ ਛੇਤੀ ਹੀ ਮਗਰੋਂ ਆਪ ਨੇ ਉਨ੍ਹਾਂ ਬਜ਼ੁਰਗਾਂ ਨੂੰ ਮਿਲਣ ਤੇ ਉਨ੍ਹਾਂ ਤੋਂ ਲੁੜੀਂਦੀ ਕੀਮਤੀ ਇਤਿਹਾਸਕ ਜਾਣਕਾਰੀ ਇਕੱਤਰ ਕਰਨ ਦਾ ਕੰਮ ਆਰੰਭ ਦਿਤਾ ਸੀ ਜਿਹੜੇ ਕਿਸੇ ਵੀ ਸਮੇਂ ਤੇ ਕਿਸੇ ਵੀ ਰੂਪ ਵਿਚ ਨਾਮਧਾਰੀ ਅੰਦੋਲਨ ਨਾਲ ਸਬੰਧਤ ਰਹੇ ਸਨ। ਇਉਂ ਆਪ ਨੇ ਕੇਵਲ ਨਾਮਧਾਰੀ ਹੀ ਨਹੀਂ ਸਗੋਂ ਪੰਜਾਬ ਤੇ ਭਾਰਤ ਦੇ ਸੁਤੰਤਰਤਾ ਸੰਗਰਾਮ ਦੇ ਇਤਿਹਾਸ ਦੀ ਵੀ ਬਹੁਤ ਵੱਡੀ ਸੇਵਾ ਕੀਤੀ ਹੈ ਜੋ ਅੱਜ ਤੱਕ ਅਣਗੌਲੀ ਰਹੀ ਹੈ।

ਨਾਮਧਾਰੀ ਸੰਗਤਾਂ ਵਿਚ ਖਿਲਰੇ ਪਏ ਮੌਖਿਕ ਇਤਿਹਾਸ ਨੂੰ ਇਕੱਤਰ ਕਰਨ ਲਈ ਆਪ ਨੇ ਇਕ ਹੁਕਮਨਾਮਾ ਜਾਰੀ ਕੀਤਾ ਜਿਸ ਵਿਚ ਸਭ ਸਬੰਧਤ ਵਿਅਕਤੀਆਂ ਨੂੰ ਇਤਿਹਾਸਕ ਸਮਗਰੀ ਕੇਂਦਰ ਤੱਕ ਪਹੁੰਚਦੀ ਕਰਨ ਦੀ ਤਾਕੀਦ ਕੀਤੀ ਗਈ ਸੀ ਨਾਲ ਹੀ ਉਸ ਦੀ ਪ੍ਰਮਾਣੀਕਤਾ ਕਾਇਮ ਕਰਨ ਲਈ ਗਵਾਹੀਆਂ ਪੁਆਉਣ ਤੇ ਸੁਝਾਉ ਵੀ ਦਰਜ ਸਨ:

ਸਰਬ ਨਾਮਧਾਰੀ ਪੰਥ ਪ੍ਰਤੀ ਪ੍ਰਗਟ ਕੀਤਾ ਜਾਂਦਾ ਹੈ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਚੇ ਪਾਤਸ਼ਾਹ ਦਾ ਜੀਵਨ

1. ਗਿਆਨੀ ਕ੍ਰਿਪਾਲ ਸਿੰਘ, ਭੂਮਿਕਾ ਪੰਥ ਪ੍ਰਕਾਸ਼, ਅੰਮ੍ਰਿਤਸਰ, ੧੯੭੪ ਪੰਨਾ- ੧੯
2. ਥਾਂਪਸਨ ਪਾਲ, ਦੀ ਵਾਇਸ ਆਫ ਦੀ ਪਾਸਟ, ਓਰਲ ਹਿਸਟਰੀ, ਆਕਸਫੋਰਡ ਯੂਨੀਵਰਸਿਟੀ ਪ੍ਰੈਸ ਪੰਨਾ- 54
3. ਆਹਲੂਵਾਲੀਆਂ, ਐਮ. ਐਲ, ਓਰਲ ਐਵੀਡੈਂਸ, ਇਟਸ ਆਰਕਾਈਵਲ ਵੈਲਯੂ ਪੰਜਾਬ ਪਾਸਟ ਐਂਡ ਪ੍ਰੇਜੇਂਟ ਅਕਤੂਬਰ ੧੯੮੫, ਪੰਨਾ- ੨੬੭.
4. ਨਾਹਰ ਸਿੰਘ, ਨਾਮਧਾਰੀ ਇਤਿਹਾਸ, ਹਿਸਾ ਪਹਿਲਾ, ੧੯੫੫

ਚਰਿਤ੍ਰ ਅੱਜ ਤੀਕ ਪੁਸਤਕ ਰੂਪ ਵਿਚ ਛਪ ਕੇ ਪ੍ਰਕਾਸ਼ਤ ਨਹੀਂ ਹੋਇਆ। ਹੁਣ ਸਾਡਾ ਵਿਚਾਰ ਹੈ ਕਿ ਛੇਤੀ ਤੋਂ ਛੇਤੀ ਸਤਿਗੁਰੂ ਸਚੇ ਪਾਤਸ਼ਾਹ ਦਾ ਜੀਵਨ ਪ੍ਰਕਾਸ਼ਤ ਕਰ ਕੇ ਪੰਥ ਦੇ ਅਰਪਨ ਕਰੀਏ। ਇਹ ਕੰਮ ਕੱਲੇ ਦੁਕੱਲੇ ਦੇ ਕਰਨ ਦਾ ਨਹੀਂ ਸਗੋਂ ਸਾਰੇ ਪੰਥ ਦੀ ਮਦਦ ਅਤੇ ਹਿੰਮਤ ਨਾਲ ਹੀ ਸੰਪੂਰਨ ਹੋ ਸਕੇਗਾ। ਇਸ ਲਈ ਸਾਰੇ ਪੰਥ ਨੂੰ ਏਹ ਹੁਕਮ ਹੈ ਕਿ ਜਿਸ ਕਿਸੇ ਸਜਨ ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਜੀਵਨ ਦੀ ਕੋਈ ਸਾਖੀ, ਜਾਂ ਮਲੇਰ ਕੋਟਲੇ, ਰਾਇ ਕੋਟ, ਅੰਮ੍ਰਿਤਸਰ ਦੇ ਸ਼ਹੀਦਾਂ ਸਿੰਘਾਂ ਦਾ ਕੋਈ ਪ੍ਰਸੰਗ ਜਾਂ ਸਤਿਗੁਰੂ ਰਾਮ ਸਿੰਘ ਜੀ ਦੇ ਜੀਵਨ ਦੀ ਕੋਈ ਸਾਖੀ, ਜਾਂ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਜੀਵਨ ਦੀ ਕੋਈ ਝਾਕੀ ਯਾਦ ਹੋਵੇ, ਓਹ ਲਿਖ ਕੇ ਸਹੀ ਸਹੀ, ਦਫਤ੍ਰ 'ਸਤਿਗੁਰੂ' ਸ੍ਰੀ ਭੈਣੀ ਸਾਹਿਬ ਦੇ ਨਾਉਂ ਜ਼ਰੂਰ ਹੀ ਭੇਜ ਦੇਵੇ। ਇਸ ਤੋਂ ਬਿਨਾਂ ਬਹੁਤ ਸਾਰੇ ਸਤਿਗੁਰਾਂ ਦੇ ਬਾਬੇ ਅਜੇ ਦੇਹ ਕਰਕੇ ਹਨ, ਉਹਨਾਂ ਦੇ ਬਿਆਨ ਲੈ ਕੇ, ਦਸਖਤ ਜਾਂ ਅੰਗੂਠਾ ਲੁਆ ਕੇ, ਹੋਰ ਚੰਗੇ ਚੰਗੇ ਆਦਮੀਆਂ ਦੀਆਂ ਉਗਾਹੀਆਂ ਸਹਿਤ, ਭੇਜਣੇ ਚਾਹੀਦੇ ਹਨ।[1]

ਇਤਿਹਾਸ ਪ੍ਰਤੀ ਆਪ ਦੀਆਂ ਦੇਣਾਂ ਨੂੰ ਤਿੰਨ ਵਰਗਾਂ ਵਿਚ ਵੰਡਿਆ ਜਾ ਸਕਦਾ ਹੈ:

ੳ) ਸਮਕਾਲੀ ਸ੍ਰੋਤਾਂ ਤੋਂ ਇਤਿਹਾਸਕ ਸਮਗਰੀ ਇਕੱਤਰ ਕਰਨੀ।

ਅ) ਇਤਿਹਾਸ ਲਿਖਣ-ਲਿਖਵਾਉਣ ਵਿਚ ਸਹਾਇਤਾ।

ੲ) ਸ਼ਹੀਦੀ ਯਾਦਗਾਰੀ ਸਮਾਗਮਾਂ ਦਾ ਆਯੋਜਨ।

ਵੀਹਵੀਂ ਸਦੀ ਦੇ ਪਹਿਲੇ ਦਹਾਕੇ ਵਿਚ ਸਤਿਗੁਰੂ ਰਾਮ ਸਿੰਘ ਜੀ ਦੇ ਸਮਕਾਲੀ ਅਜੇ ਕਾਫੀ ਬਿਰਧ ਸਿੱਖ ਜੀਵਤ ਸਨ। ਇਹ ਕੋਈ ਕਲਪਤ ਜਾਂ ਹੈਰਾਨੀ ਵਾਲੀ ਗੱਲ ਨਹੀਂ। ਸਗੋਂ ਕਾਫੀ ਮਗਰੋਂ ਜਾ ਕੇ ਵੀ ਭੈਣੀ ਸਾਹਿਬ ਵਿਚ ਕੀਤੇ ਗਏ ਪਾਠ-ਭੋਗ ਮੇਲੇ ਸਮੇਂ ਗੁਰੂ ਰਾਮ ਸਿੰਘ ਦੇ ਬਹੁਤ ਸਾਰੇ ਸਮਕਾਲੀਆਂ ਦੇ ਦਰਸ਼ਨ ਹੋਏ ਹੋਣ ਦਾ ਜ਼ਿਕਰ ਵੀ ਮਿਲਦਾ ਹੈ, "ਭਾਵੇਂ ਇਸ ਮੌਕੇ ਕੋਈ ਮੇਲਾ ਨਹੀਂ ਸੀ ਰਚਿਆ ਗਿਆ ਸੰਗਤਾਂ ਨੂੰ ਹੁਕਮ ਸੀ ਕਿ ਜਿਥੇ ਜਿਥੇ ਕੋਈ ਹੈ ਓਥੇ ਓਥੇ ਹੀ ਭਜਨ ਬਾਣੀ ਕਰੇ। ਫਿਰ ਵੀ ਪਹਿਲੀ ਹਾੜ੍ਹ ਵਾਲੇ ਦਿਨ ਹੀ ਕਾਫੀ ਸੰਗਤ ਆ ਗਈ ਸੀ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਜਿਨ੍ਹਾਂ ਪ੍ਰੇਮੀਆਂ ਨੇ ਨੇਤ੍ਰਾਂ ਕਰ ਕੇ ਦਰਸ਼ਨ ਕੀਤੇ ਸਨ ਓਹ ਬਹੁਤ ਸਾਰੇ ਆਏ ਸਨ।"[2] ਇਤਿਹਾਸ ਪਾਠਕ ਇਹ ਵੀ ਜਾਣਦੇ ਹੋਣਗੇ ਕਿ ਸੂਬਾ ਗੁਰਬਚਨ ਸਿੰਘ ਵਿਰਕ, ਬਾਬਾ ਦਰਬਾਰਾ ਸਿੰਘ ਰਾਇਪੁਰ, ਬਾਬਾ ਗੰਡਾ ਸਿੰਘ, ਬਾਬਾ ਸੰਤਾ ਸਿੰਘ, ਸਵਾਮੀ ਤਖਤ ਸਿੰਘ, ਬਾਬਾ ਲਾਲ ਸਿੰਘ ਲਤਾਲਾ, ਬਾਬਾ ਕੇਸਰ ਸਿੰਘ ਚੱਕ ਝੱਬਰ, ਬਾਬਾ ਸੁੰਦਰ ਸਿੰਘ, ਸੰਤ ਹੀਰਾ ਦਾਸ ਚਿਟੀ, ਬਾਬਾ ਹਰਨਾਮ ਸਿੰਘ ਤੇ ਮਾਈ ਚੰਦੋ, ਨੰਬਰਦਾਰ ਹਜ਼ਾਰਾ ਸਿੰਘ, ਮਾਈ ਹੁਕਮੀ ਆਦਿ ਉਨ੍ਹਾਂ ਵਿਚੋਂ ਕੁਛ ਕੁ ਨਾਂ ਹਨ ਜਿਹੜੇ ਨਾਮਧਾਰੀ ਅੰਦੋਲਨ ਦੇ ਕਿਸੇ ਨਾ ਕਿਸੇ ਪਖ ਬਾਰੇ ਮਹਤਵਪੂਰਨ ਜਾਣਕਾਰੀ ਆਪਣੇ ਅੰਦਰੀਂ ਸੰਭਾਲੀ ਬੈਠੇ ਸਨ।

ਮੁਢਲੇ ਇਤਿਹਾਸ ਸ੍ਰੋਤਾਂ ਨੇ ਆਪ ਨੂੰ ਦੋ ਪ੍ਰਕਾਰ ਦੀ ਜਾਣਕਾਰੀ ਉਪਲਬਧ ਕਰਾਈ। ਪਹਿਲੀ ਕਿਸਮ ਦੀ ਜਾਣਕਾਰੀ ਇਤਿਹਾਸ ਦੇ ਅਜਿਹੇ ਦੱਬੇ-ਦਬਾਏ ਤੱਥ ਸਾਹਮਣੇ ਲਿਆਉਣ ਵਿਚ ਸਹਾਈ ਹੋਈ ਜਿਹੜੇ ਕਈ ਇਤਿਹਾਸਕ ਸਮਸਿਆਵਾਂ ਦੇ ਸਮਾਧਾਨ ਵਿਚ ਤੇ ਕਈ ਇਤਿਹਾਸਕ ਖੱਪੇ ਪੂਰਨ ਵਿਚ ਸਹਾਈ ਹੋਈ ਜਿਹੜੇ ਬਰਤਾਨਵੀ ਅਫਸਰਾਂ ਨੇ ਆਪਣੇ ਕਾਰਨਾ ਕਰਕੇ ਜਾਣ ਬੁਝ ਕੇ ਪਾਏ ਹੋਏ ਸਨ।

ਅੰਬਾਲੇ ਦੇ ਕਮਿਸ਼ਨਰ ਟੀ. ਡੀ. ਫੋਰਿਥ ਨੇ ਸਤਿਗੁਰੂ ਰਾਮ ਸਿੰਘ ਜੀ ਨੂੰ ੧੭ ਜਨਵਰੀ ੧੮੭੨ ਦੀ ਰਾਤੇ ਲੁਧਿਆਣੇ ਪੁਛ ਪੜਤਾਲ ਲਈ ਬੁਲਾਇਆ ਸੀ।[3] ਇਸ ਪੁਛ ਪੜਤਾਲ ਪਿਛੋਂ ਆਪਨੂੰ ਆਪਦੇ ਕੁਛ ਸੂਬਿਆਂ ਸਮੇਤ ਉਥੋਂ ਹੀ 18 ਜਨਵਰੀ ਦੇ ਤੜਕੇ ਅਲਾਹਾਬਾਦ ਲਈ ਗਡੀ ਚਾੜ੍ਹ ਦਿਤਾ ਗਿਆ ਸੀ ਜਿਥੋਂ ਅਗੇ ਆਪ ਨੂੰ ਰੰਗੂਨ (ਬਰਮਾ ਦੇਸ) ਨਿਰਵਾਸਤ ਕੀਤਾ ਗਿਆ। ਸਤਿਗੁਰੂ ਰਾਮ ਸਿੰਘ ਜੀ ਵਲੋਂ ਰੰਗੂਨ ਦੀ ਕੈਦ ਵਿਚੋਂ ਆਪਣੇ ਭਾਈ ਬੁਧ ਸਿੰਘ ਜੀ ਵਲ, ਭੈਣੀ ਸਾਹਿਬ ਨੂੰ ੨੪ ਜੂਨ ੧੮੭੨ ਨੂੰ ਲਿਖਿਆ ਗਿਆ ਪੱਤਰ ਸਰਕਾਰ ਨੇ ਰਸਤੇ ਵਿਚ ਰੋਕ ਲਿਆ ਸੀ ਤੇ ਗੁਰੂ ਜੀ ਦੇ ਕੈਦ ਸਥਾਨ ਦੀ ਸੂੰਧਕ ਨਿਕਲ ਜਾਣ ਦੇ ਡਰੋਂ ਕਦੇ ਵੀ ਭੈਣੀ ਸਾਹਿਬ ਨਹੀਂ ਸੀ ਪਹੁੰਚਣ ਦਿਤਾ।[4]

ਇੰਨੀਆਂ ਸਖਤੀਆਂ ਕੀਤੇ ਜਾਣ ਦੇ ਬਾਵਜੂਦ ਵੀ ਉਸੇ ਸਰਕਾਰ ਦੀਆਂ ਰਿਪੋਰਟਾਂ ਦਸਦੀਆਂ ਸਨ ਕਿ "ਇਹ ਗਲ ਬੜੀ ਅਪਮਾਨਜਨਕ ਹੈ ਕਿ ਸਾਰੀਆਂ ਪਾਬੰਦੀਆਂ ਤੇ ਇਸ ਸਬੰਧ ਵਿਚ ਹਿੰਦ ਸਰਕਾਰ ਵਲੋਂ ਜਾਰੀ ਕੀਤੀਆਂ ਗਈਆਂ ਹਦਾਇਤਾਂ ਦੇ ਬਾਵਜੂਦ (ਗੁਰੂ) ਰਾਮ ਸਿੰਘ ਪੰਜਾਬ ਵਿਚਲੇ ਆਪਣੇ ਸਿੱਖਾਂ ਨਾਲ ਪੱਤਰ ਵਿਵਹਾਰ ਕਰੀ ਜਾਂਦੇ ਹਨ।[5] ਅਸਲ ਗੱਲ ਤਾਂ ਇਹ ਹੈ ਕਿ ਨਾਮਧਾਰੀਆਂ ਨੇ ਰੰਗੂਨ ਵਿਚ

1. ਸਤਿਜੁਗ ਸ੍ਰੀ ਭੈਣੀ ਸਾਹਿਬ, ੧੯ ਵੈਸਾਖ ੧੯੩੯ ਬਿ:
2. ਸਤਿਜੁਗ ਸ੍ਰੀ ਭੈਣੀ ਸਾਹਿਬ, ੧੩ ਹਾੜ ੧੯੯੨ ਬਿ:
3. ਫੋਰਸਿਥ, ਕਮਿਸ਼ਨਰ ਅੰਬਾਲਾ ਵਲੋਂ ਪੰਜਾਬ ਸਰਕਾਰ ਵਲ ਪੱਤਰ ਮਿਤੀ ੧੯-੧-੧੮੭੨
4. ਸਰ ਲੇਪਿਨ ਗਰਿਫਨ, ਸਕੱਤਰ ਪੰਜਾਬ ਦਾ ਹਿੰਦ ਸਰਕਾਰ ਦੇ ਸੱਕਤਰ ਡੈਪੀਅਰ ਵਲ ਪੱਤਰ ਮਿਤੀ ੪-੯-੧੮੭੨
5. ਉਹੀ ਮਿਤੀ 12-11-1872

ਅਪਰੈਲ ੧੮੭੫ ਵਿਚ ਆਉਣਾ ਆਰੰਭ ਕਰ ਦਿੱਤਾ ਸੀ ਪਰ ਕਿਸੇ ਵੀ ਸਰਕਾਰੀ ਅਫਸਰ ਨੇ ਸੰਕੇਤ ਮਾਤਰ ਵੀ ਇਹ ਭੇਦ ਕਦੇ ਨਹੀਂ ਖੋਲ੍ਹਿਆ ਕਿ ਸਿੱਖਾਂ ਨੂੰ ਗੁਰੂ ਸਾਹਿਬ ਦੇ ਰੰਗੂਨ ਵਿਚ ਹੋਣ ਦਾ ਪਤਾ ਕਿਵੇਂ ਲੱਗਾ ਤੇ ਉਹ ਉਥੇ ਅਪੜਦੇ ਕਿਵੇਂ ਰਹੇ ?

ਸਤਿਗੁਰੂ ਰਾਮ ਸਿੰਘ ਜੀ ਦੇ ਪਹਿਲੇ ਸਿੱਖਾਂ ਵਿਚੋਂ ਇਕ ਬਾਬਾ ਦਰਬਾਰਾ ਸਿੰਘ ਰਾਇਪੁਰੀਏ, ਜਿਹੜੇ ਪਹਿਲਾਂ ਸਿੱਖ ਫੌਜਾਂ ਵਿਚ ਅੰਗਰੇਜ਼ ਵਿਰੁਧ ਲੜ ਚੁਕੇ ਸਨ ਤੇ ਸਭਰਾਵਾਂ ਦੀ ਲੜਾਈ ਵਿਚੋਂ ਕਿੰਨੇ ਬੰਦੇ ਆਪਣੇ ਘੋੜੇ ਦੇ ਆਸਰੇ ਸਤਿਲੁਜ ਤੋਂ ਪਾਰ ਲਿਆਏ, ਗੁਰੂ ਜੀ ਦੇ ਦੇਸ ਨਿਰਵਾਸਤ ਹੋ ਜਾਣ ਪਿਛੋਂ ਡੇਰੇ ਦੇ ਕੰਮ ਕਾਜ ਹਿਤ ਲੁਧਿਆਣੇ ਦੇ ਪੁਲਸ ਕਪਤਾਨ ਦੇ ਦਫਤਰ ਅਕਸਰ ਜਾਂਦੇ ਰਹਿੰਦੇ ਸਨ। ਪੁਲਸ ਕਪਤਾਨ ਬਾਰਬਰਟਨ ਨਾਂ ਦਾ ਬਹੁਤ ਅੱਖੜ ਤੇ ਜ਼ਾਲਮ ਵਿਅਕਤੀ ਸੀ ਜਿਹੜਾ ਨਾਮਧਾਰੀਆਂ ਨੂੰ ਕੁਚਲ ਕੇ ਰਖ ਦੇਣ ਦੇ ਆਹਰ ਵਿਚ ਰਹਿੰਦਾ ਸੀ। ਇਕ ਦਿਨ ਉਸ ਦੀ ਮੇਮ ਨੇ, ਆਪਣੇ ਵਿਸ ਘੋਲਦੇ ਪਤੀ ਬਾਰਬਰਟਨ ਦੇ ਸਾਹਮਣੇ ਹੀ, ਬਾਬਾ ਜੀ ਨੂੰ ਸਾਧਾਰਨ ਤੌਰ ਤੇ ਪੁੱਛ ਲਿਆ ਕਿ ਕੀ ਉਨ੍ਹਾਂ ਨੂੰ ਪਤਾ ਹੈ ਕਿ ਉਨ੍ਹਾਂ ਦਾ ਗੁਰੂ ਕਿਥੇ ਕੈਦ ਹੈ ? ਬਾਬਾ ਜੀ ਵਲੋਂ ਸਿਰ ਫੇਰੇ ਜਾਣ ਤੇ ਉਹਨੇ ਸਾਰਾ ਅਤਾ ਪਤਾ ਤੇ ਰੰਗੂਨ ਜਾਣ ਦਾ ਰਸਤਾ ਵੀ ਬਾਬਾ ਜੀ ਨੂੰ ਦਸ ਦਿਤਾ। ਇਸ ਪਿਛੋਂ ਹੀ ਬਾਬਾ ਜੀ ਭੇਸ ਬਦਲ ਕੇ ਰੰਗੂਨ ਦੇ ਸਫਰ ਤੇ ਨਿਕਲੇ ਸਨ। ਗੁਰੂ ਰਾਮ ਸਿੰਘ ਜੀ ਦੇ ਰੰਗੂਨ ਜਾ ਕੇ ਦਰਸ਼ਨ ਕਰਨ ਵਾਲੇ ਤੇ ਉਨ੍ਹਾਂ ਤੋਂ ਹੁਕਮਨਾਮਾ ਲਿਆਉਣ ਵਾਲੇ ਉਹ ਪਹਿਲੇ ਨਾਮਧਾਰੀ ਸਨ। ਇਸੇ ਹੁਕਮਨਾਮੇ ਵਿਚ ਆਪ ਨੇ ਆਪਣੇ ਭਾਈ ਦਾ ਨਾਂ ਬੁਧ ਸਿੰਘ ਤੋਂ ਬਦਲ ਕੇ ਹਰੀ ਸਿੰਘ ਰਖਿਆ ਸੀ ਤੇ ਆਪਣੀ ਦੇਸ ਵਾਪਸੀ ਤਕ ਆਪਣੀ ਸਾਰੀ ਜ਼ਿੰਮੇਵਾਰੀ ਉਨ੍ਹਾਂ ਦੇ ਮੋਢਿਆਂ ਤੇ ਪਾਈ ਸੀ।

ਬਾਬਾ ਜੀ ਭੇਸ ਬਦਲ ਕੇ ਅੰਗਰੇਜ਼ ਅਫਸਰਾਂ ਤੋਂ ਚੋਰੀ ਰੰਗੂਨ ਗਏ ਸਨ ਇਸ ਲਈ ਸਰਕਾਰੀ ਰਿਕਾਰਡ ਵਿਚ ਉਨ੍ਹਾਂ ਦਾ ਇਸ ਸਬੰਧ ਵਿਚ ਕਿਤੇ ਕੋਈ ਜ਼ਿਕਰ ਦੇਖਣ ਵਿਚ ਨਹੀਂ ਆਉਂਦਾ। ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਬਾਬਾ ਜੀ ਦੀਆਂ ਪ੍ਰਸਪਰ ਅਣਗਿਣਤ ਮੁਲਾਕਾਤਾਂ ਹੁੰਦੀਆਂ ਰਹੀਆਂ ਜਿਨ੍ਹਾਂ ਦੌਰਾਨ ਬਾਬਾ ਜੀ ਇਹ ਤੇ ਹੋਰ ਬਹੁਤ ਸਾਰੇ ਭੇਦ ਸਤਿਗੁਰੂ ਜੀ ਨਾਲ ਸਾਂਝੇ ਕਰਦੇ ਰਹੇ।[1] ਬਾਬਾ ਦਰਬਾਰਾ ਸਿੰਘ ਜੀ ਤੋਂ ਪਿਛੋਂ ਨਾਮਧਾਰੀਆਂ ਨੇ ਰੰਗੂਨ ਨੂੰ ਜਿਵੇਂ ਵਹੀਰਾਂ ਹੀ ਘੱਤ ਦਿੱਤੀਆਂ ਹੋਣ। ਉਨ੍ਹਾਂ ਵਿਚੋਂ ਕੋਈ ਤਾਂ ਗੁਰੂ ਜੀ ਤੋਂ ਹੁਕਮਨਾਮੇ ਲਿਆ ਕੇ ਭੈਣੀ ਸਾਹਿਬ ਪਹੁੰਚਾਉਣ ਵਿਚ ਸਫਲ ਹੋ ਜਾਂਦੇ ਰਹੇ ਤੇ ਕੁਝ ਫੜੇ ਜਾ ਕੇ ਸਜ਼ਾਵਾਂ ਵੀ ਭੁਗਤਦੇ ਰਹੇ।

ਉਨ੍ਹਾਂ ਤੋਂ ਬਿਨਾਂ ਇਕ ਸ਼੍ਰੇਣੀ ਉਨ੍ਹਾਂ ਉਦਮੀਆਂ ਦੀ ਵੀ ਦ੍ਰਿਸ਼ਟੀਗੋਚਰ ਹੁੰਦੀ ਹੈ ਜਿਨ੍ਹਾਂ ਵਿਚਾਰਿਆਂ ਦੇ ਪੱਲੇ ਤਾਂ ਕੁਛ ਵੀ ਨਾ ਪੈ ਸਕਿਆ, ਨਾ ਦਰਸ਼ਨ ਨਾ ਬਚਨ ਬਿਲਾਸ ਤੇ ਨਾ ਹੀ ਹੁਕਮਨਾਮਾ, ਪਰ ਕੈਦ ਹੋ ਜਾਣ ਕਾਰਨ ਨੁਕਸਾਨ ਜ਼ਰੂਰ ਉਠਾਉਣਾ ਪਿਆ। ਭਾਣਾ ਜ਼ਿਲਾ ਫਿਰੋਜ਼ਪੁਰ ਦੇ ਬਾਬਾ ਹਰਨਾਮ ਸਿੰਘ ਤੇ ਮਾਈ ਚੰਦੋ ਨੂੰ ਦਰਸ਼ਨਾਰਥੀਆਂ ਦੇ ਇਸੇ ਵਰਗ ਵਿਚ ਰਖਿਆ ਜਾ ਸਕਦਾ ਹੈ। ਸਭ ਲਈ ਹੈਰਾਨੀ ਵਾਲੀ ਗੱਲ ਇਹ ਸੀ ਵੀ ਤੇ ਹੁਣ ਹੋਇਗੀ ਕਿ ਇੰਨੀਆਂ ਸਖਤੀਆਂ ਕਰਨ ਵਾਲੀ ਸਰਕਾਰ ਪਾਸ ਬਾਬਾ ਜੀ ਨੇ ਦਰਸ਼ਨਾਰਥ ਰੰਗੂਨ ਜਾਣ ਦੀ ਆਗਿਆ ਪ੍ਰਾਪਤੀ ਲਈ ਬਿਨੈ ਪੱਤਰ ਦਿਤਾ ਜਿਸ ਦੇ ਫਲਸਰੂਪ ਉਨ੍ਹਾਂ ਨੂੰ ਰੰਗੂਨ ਪੁਜ ਜਾਣ ਦਾ ਆਗਿਆ ਪੱਤਰ ਜਾਰੀ ਕਰ ਦਿਤਾ ਗਿਆ ਤੇ ਕਿਸੇ ਨੇ ਕੋਈ ਪੁਛ ਪੜਤਾਲ ਵੀ ਨਾ ਕੀਤੀ। ਉਨ੍ਹਾਂ ਦੇ ਰੰਗੂਨ ਪੁਜ ਜਾਣ ਤੇ ਇਸ ਤੱਥ ਨੇ ਬਰਮਾ ਵਿਚ ਤਾਇਨਾਤ ਅੰਗਰੇਜ਼ ਅਫਸਰਾਂ ਨੂੰ ਵੀ ਚੱਕਰ ਵਿਚ ਪਾ ਦਿਤਾ। ਫਲਸਰੂਪ, ੧੬ ਫਰਵਰੀ ੧੮੭੫ ਨੂੰ ਰੰਗੂਨ ਵਿਚ ਉਤਰਦਿਆਂ ਹੀ ਇਹ ਜੋੜੀ ਪੁਲਸ ਨੇ ਕਾਬੂ ਕਰ ਲਈ ਤੇ ੨੫ ਤਾਰੀਖ ਨੂੰ ਕਲਕੱਤੇ ਜਾਣ ਵਾਲੇ ਸਟੀਮਰ ਵਿਚ ਸਵਾਰ ਕਰ ਦਿਤੀ।[2] ਆਪਣੀ ਰਿਹਾਈ ਪਿਛੋਂ ਇਹ ਜੋੜੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਕਰਦੀ ਰਹੀ ਤੇ ਆਪਣੀ ਵਿਥਿਆ ਦਸਦੀ ਰਹੀ। ਇਹ ਮਾਈ ਚੰਦੋ ਉਹ ਸੀ ਜਿਸਨੇ ਗੁਰੂ ਰਾਮ ਸਿੰਘ ਦੇ ਪ੍ਰਦੇਸ ਗਵਨ ਕਰ ਜਾਣ ਦੇ ਦੁਖ ਤੇ ਸੋਗ ਵਿਚ ਸਾਰੀ ਉਮਰ ਨਾ ਤਾਂ ਸਿਰ ਵਿਚ ਕੰਘੀ ਫੇਰੀ ਤੇ ਨਾ ਹੀ ਤੇਲ ਲਾਇਆ। ਅੱਜ ਸਾਡੇ ਲਈ ਬਹੁਤ ਮਾਮੂਲੀ ਗੱਲ ਹੈ ਪਰ ਉਸ ਸਮੇਂ ਅਨੁਸਾਰ ਇਹ ਬਹੁਤ ਵੱਡੀ ਗੱਲ ਸੀ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੁਆਰਾ ਮੁਢਲੇ ਸੋਤਾਂ ਤੋਂ ਇਕੱਤਰ ਕੀਤੀ ਗਈ ਜਾਣਕਾਰੀ ਦਾ ਦੂਜਾ ਵਰਗ ਉਹ ਸੀ ਜਿਹੜਾ ਕਿਸੇ ਮਾਮਲੇ ਦੇ ਪਹਿਲੇ ਰਿਕਾਰਡ ਨੂੰ ਝੁਠਲਾ ਦੇਣ ਦੇ ਸਮਰਥ ਹੋ ਸਕਦਾ ਸੀ। ਇਸ ਸਬੰਧ ਵਿਚ ਅੰਮ੍ਰਿਤਸਰ ਬੁੱਚੜਬਧ ਮਾਮਲੇ ਦੀ ਉਦਾਹਰਣ ਦੇਣੀ ਉਚਿਤ ਹੋਵੇਗੀ।

ਸਰਕਾਰੀ ਦਸਤਾਵੇਜ਼ਾਂ ਇਸ ਸਬੰਧ ਵਿਚ ਇਹ ਕਹਿੰਦੀਆਂ ਹਨ ਕਿ ਅੰਮ੍ਰਿਤਸਰ ਬੁੱਚੜਬਧ ਦੇ ਮਾਮਲੇ ਦੇ ਅਸਲ ਦੋਸ਼ੀ-ਨਾਮਧਾਰੀ-ਰਾਇਕੋਟ ਬੁੱਚੜਬਧ ਦੇ ਮਾਮਲੇ ਵਿਚ ਫੜੇ ਗਏ ਤੇ ਪਿਛੋਂ ਵਾਅਦਾ ਮੁਆਫ ਬਣੇ ਗੁਲਾਬ ਸਿੰਘ ਦੀ ਮਦਦ ਨਾਲ ਗ੍ਰਿਫਤਾਰ ਕੀਤੇ ਸਨ ਪਰ ਚਸ਼ਮਦੀਦੀ ਗਵਾਹਾਂ ਦੇ ਬਿਆਨ ਇਸ ਝੂਠ ਦਾ ਭਾਂਡਾ ਚੌਰਾਹੇ ਵਿਚ ਭੰਨਦੇ ਹਨ।[3]

............ਚਲਦਾ

1. ਸਤਿਗੁਰੂ ਜੀ ਦੇ ਰਿਕਾਰਡ ਹੋਏ ਉਪਦੇਸ਼
2. ਕਰਨਲ ਐਚ. ਟੀ. ਡੰਕਨ ਸਕੱਤਰ ਚੀਫ ਕਮਿਸ਼ਨਰ ਬਰਮਾ ਵਲੋਂ ਹਿੰਦ ਸਰਕਾਰ ਸ਼ਿਮਲਾ ਵਲ ਪੱਤਰ, ਮਿਤੀ ੨੩-੪-੧੮੭੫.
3. ਹੋਮਜੁਡੀਸ਼ਲ, ਫਰਵਰੀ ੧੮੭੨ ਨੰਬਰ ੫੭-੫੮

# ਧੁੱਪ ਦਾ ਸਫ਼ਰ

ਡਾ. ਲਖਵਿੰਦਰ ਜੌਹਲ

ਕੁਝ ਦਿਨਾਂ ਦੀਆਂ ਛੁੱਟੀਆਂ ਕੱਟਣ ਪਿਛੋਂ ਫੇਰ ਪਰਤ ਰਿਹਾ ਹਾਂ ਮੈਂ ਦਿੱਲੀ ਨੂੰ। ਮਨ ਉਚਾਟ ਹੈ ਫੇਰ.... ਗੱਡੀ ਤੇਜ਼ ਤੇਜ਼ ਦੌੜ ਰਹੀ ਹੈ...ਹੋਰ ਤੇਜ਼, ਪਰ ਬਹੁਤ ਦੂਰ ਦਿਸਦੀ ਹੈ ਦਿੱਲੀ...ਮੁੱਕਣ ਵਿਚ ਹੀ ਕਿਉਂ ਨਹੀਂ ਆਉਂਦਾ ਇਹ ਜਲੰਧਰ ਤੋਂ ਦਿੱਲੀ ਤੱਕ ਦਾ ਸਿਰਫ਼ ਛੇ ਘੰਟਿਆਂ ਦਾ ਸਫ਼ਰ। ਇਸ ਵੱਡੇ ਹੋ ਰਹੇ ਛੋਟੇ ਜਿਹੇ ਸਫ਼ਰ ਨੂੰ ਜ਼ਿੰਦਗੀ ਦੇ ਸਫ਼ਰ ਨਾਲ ਮੇਚਦਾ ਹਾਂ ਤਾਂ ਸਿਮਰਤੀਆਂ ਦੀ ਨਿੱਘੀ ਨਿੱਘੀ ਧੁੱਪ ਘੁੰਮ ਰਹੀ ਹੈ ਮੇਰੀਆਂ ਅੱਖਾਂ ਅੱਗੇ....ਮੇਰੇ ਮਨ ਵਿਚ-ਮਸਤਕ ਵਿੱਚ। ਕਦੇ ਧੁੱਪ ਦੌੜਦੀ ਹੈ ਮੇਰੇ ਨਾਲ-ਨਾਲ, ਗੱਡੀ ਦੇ ਨਾਲ-ਨਾਲ— ਇਹ ਘੁਲ ਮਿਲ ਰਹੀ ਹੈ ਦਿੱਲੀ ਦੀ ਧੁੱਪ ਵਿਚ— ਛਾਂ ਵਿੱਚ-ਗੋਰੀ-ਗੋਰੀ ਮੱਠੀ ਧੁੱਪ-ਮੇਰੀ ਕਾਲੀ ਕਾਲੀ ਛਾਂ ਅਤੇ ਦਿੱਲੀ ਦੀ ਕਾਲੀ-ਕਾਲੀ ਧੁੱਪ ਤੇ ਗੋਰੀ-ਗੋਰੀ ਛਾਂ। ਮੈਨੂੰ ਸਭ ਉਲਟਾ ਪੁਲਟਾ ਕਿਉਂ ਦਿਸ ਰਿਹਾ ਹੈ... ?

ਕਿਉਂ ਦਿਸ ਰਹੀਆਂ ਨੇ ਮੈਨੂੰ ਖੇਤਾਂ ਵਿਚ ਘੁੰਮਦੀਆਂ ਦਿੱਲੀ ਦੀਆਂ ਸੜਕਾਂ। ਮਖੌਟੇ ਪਹਿਨੀ ਖੜੀਆਂ ਫਸਲਾਂ-ਅੱਧ-ਅਸਮਾਨੋਂ ਲਿਸ਼ਕਾਰੇ ਮਾਰਦੀਆਂ ਟਾਹਲੀਆਂ-ਕਿੰਗਰੇਦਾਰ ਬੁਰਜ ਬਣੀਆਂ ਕਿੱਕਰਾਂ। ਦਿੱਲੀ ਮੇਰੇ ਦਿਮਾਗ਼ ਵਿਚ ਧੱਸ ਗਈ ਹੈ। ਮਖੌਟੇ ਧਾਰੀ ਦਿੱਲੀ-ਫੋਕੀ-ਫੋਕੀ ਦਿੱਲੀ-ਤਰ੍ਹਾਂ-ਤਰ੍ਹਾਂ ਦੇ ਲੋਕ-ਆਪਣਾ ਕੀ ਹੈ ਦਿੱਲੀ ਦਾ ? ਨਾ ਲੋਕ-ਨਾ ਭਾਸ਼ਾ-ਨਾ ਸੱਭਿਆਚਾਰ-ਨਾ ਮੌਸਮ-ਨਾ ਛਾਂ-ਨਾ ਧੁੱਪ... ਸਭ ਕੁਝ ਉਧਾਰਾ...ਉਧਾਰ ਤੇ ਹੀ ਚਲ ਰਹੀ ਹੈ ਸਾਰੀ ਦਿੱਲੀ-ਸਾਰਾ ਵਪਾਰ-ਕਦੇ ਬੇਸ਼ੁਮਾਰ ਧੁੰਦ ਕਦੇ ਬੇਸ਼ੁਮਾਰ ਧੁੱਪ... ।

ਇਸ ਧੁੱਪ ਦਾ ਕੀ ਰਿਸ਼ਤਾ ਹੈ ਮੇਰੀ ਉਸ ਧੁੱਪ ਨਾਲ ਜੋ ਬਚਪਨ ਦੇ ਦਿਨਾਂ ਵਿੱਚ ਜੇਠ ਹਾੜ੍ਹ ਦੇ ਤਪਦੇ ਮਹੀਨਿਆਂ ਵਿੱਚ ਬਹੁਤ ਠੰਢੀ ਲਗਦੀ ਸੀ ਮੈਨੂੰ— ਉਸ ਧੁੱਪ ਦੀਆਂ ਸਿਮਰਤੀਆਂ ਚੇਤਨਾ ਦੇ ਫੁੱਲਾਂ ਉਤੇ ਤਿਤਲੀਆਂ ਵਾਂਗ ਮੰਡਲਾਉਂਦੀਆਂ ਹਨ ਤਾਂ ਬਹੁਤ ਸਕੂਨ ਦਿੰਦੀਆਂ ਹਨ ਮੈਨੂੰ— ਨਿਆਣੀਆਂ ਵਿਚ ਮੱਝੀਆਂ ਦੇ ਛੇੜੂ ਬਣੇ ਅਸੀਂ ਹਰੇ ਭਰੇ ਬੂਰ ਨਾਲ ਭਰੀਆਂ ਬਰਸਾਤੀ ਛਪੜੀਆਂ ਵਿਚ ਤਾਰੀ ਲਾਉਂਦੇ ਤਾਂ ਧੁੱਪ ਦੀ ਚਾਦਰ ਓੜੀ ਖੜ੍ਹੇ ਪਾਣੀ ਆਪਣੇ ਹੇਠਾਂ ਵਗਦੀ ਸੀਤਲ ਧਾਰਾ ਨੂੰ ਸਤਾ ਉੱਤੇ ਲੈ ਆਉਂਦੇ.... ਅਸੀਂ ਤਾਂ ਭੁੱਲ ਹੀ ਜਾਂਦੇ ਕਿ ਕਿੱਥੇ ਹਾਂ ਇਸ ਵੇਲੇ ?...... ਦੇਸੀ ਖੱਦਰ ਦੇ ਕੁੜਤੇ ਪਾਈ ਪਸ਼ੂਆਂ ਦੇ ਪਿਛੇ-ਪਿਛੇ ਚਲਦੇ ਤਾਂ ਜਿਵੇਂ ਸ਼ਿਮਲੇ ਦੀ ਮਾਲ ਰੋਡ ਦੀ ਠੰਢੀ ਹਵਾ ਦੀ ਛੋਹ ਮਾਣਦੇ......। ਪਸੀਨਾ ਖੱਦਰ ਨੂੰ ਠੰਢਾ ਠਾਰ ਕਰੀ ਰਖਦਾ।

ਸਿਖ਼ਰ ਦੁਪਹਿਰੇ ਨਹਿਰ ਦੇ ਕਿਨਾਰਿਆਂ ਉੱਤੇ ਛੂਹਣ-ਛੁਹਾਈਆਂ ਖੇਡਦੇ—ਚੁੱਭੀਆਂ ਮਾਰਦੇ, ਪਾਣੀ ਵਿਚ ਲੁਕਣ-ਮੀਟੀ ਖੇਡਦੇ। ਉਲਟੇ ਰੁਖ ਤੈਰਨ ਦੇ ਕ੍ਰਿਸ਼ਮੇ ਕਰਦੇ ਆਪਣੇ ਆਪ ਵਿਚ ਅਜੇਹਾ ਗੁੰਮਦੇ ਕਿ ਮੱਝਾਂ ਕਦੋਂ ਦੂਸਰੇ ਪਿੰਡ ਦੀ ਜੂਹ ਤਕ ਜਾ ਪਹੁੰਚਦੀਆਂ, ਪਤਾ ਹੀ ਨਾ ਲਗਦਾ....ਨੰਗ-ਮੁਨੰਗੇ ਉਨ੍ਹਾਂ ਦੇ ਪਿੱਛੇ ਦੌੜਦੇ-ਵਾਪਸ ਆਉਂਦੇ ਤਾਂ ਧਾਰਾਂ ਕੱਢਣ ਦਾ ਵੇਲਾ ਹੋ ਚੁੱਕਾ ਹੁੰਦਾ... ਫੇਰ ਅਗਲੀ ਦੁਪਹਿਰ... ਸਕੂਲ ਤੋਂ ਛੁੱਟੀ ਹੁੰਦਿਆਂ ਹੀ ਬਸਤਾ ਇਕ ਦਮ ਫੇਰ ਪਰੈਣੀ ਵਿਚ ਬਦਲ ਜਾਂਦਾ-"ਹੱਟ ਪਿੱਛੇ ਹੱਟ ਓਏ" ਇਧਰੋਂ ਓਧਰੋਂ ਸਭ ਪਾਸਿਓਂ ਪਸ਼ੂਆਂ ਦੇ ਵੱਗ-ਨਹਿਰ ਵਲ ਤੁਰ ਪੈਂਦੇ...ਤੇ ਤੁਰੇ ਰਹਿੰਦੇ ਧੁੱਪ ਵਿਚ ਨਹਾਉਂਦੇ ਹੋਏ...।

ਅੱਜ ਓਸੇ ਧੁੱਪ ਵਿਚ ਨਹਾ ਰਿਹਾ ਹੈ ਮੇਰਾ ਮਨ-ਮੇਰਾ ਮਸਤਕ-ਮੇਰੇ ਅੱਗੇ ਪਿਛੇ ਦੌੜਦੀਆਂ ਨੇ ਪਟੜੀਆਂ-ਫ਼ੈਲਦੀਆਂ ਨੇ ਸੜਕਾਂ..... ਮੈਨੂੰ ਚਿੜਾ ਰਹੀਆਂ ਨੇ ਇਹ। ਕਿੱਥੇ ਹੈ ਉਹ ਬਚਪਣ ਦੀ ਧੁੱਪ ? ਜਵਾਨੀ ਦੀ ਧੁੱਪ ?..... ਪਿੰਡ ਦੀ ਧੁੱਪ? ..... ਪਿੰਡ ਦੀ ਧੁੱਪ ਦੌੜ ਰਹੀ ਹੈ ਮੇਰੇ ਨਾਲ-ਨਾਲ..... ਅਗੋਂ ਆ ਰਹੀ ਹੈ ਦਿੱਲੀ ਦੀ ਧੁੱਪ— ਧੁੱਪ ਅਤੇ ਧੁੱਪ ਵਿਚ ਇਹ ਫ਼ਰਕ ਕੀ ਹੈ ? ਕਿਓਂ ਹੈ ? ਇਕ ਧੁੱਪ— ਸਕੂਨ ਦੇਂਦੀ ਹੈ-ਇਕ ਧੁੱਪ ਚਿੜਾ ਰਹੀ ਹੈ।....... ਉਹ ਧੁੱਪ ਜ਼ਿੰਦਗੀ ਸੀ-ਚਾਨਣ ਸੀ ਉਜਾਲਾ ਸੀ- ਉਹ ਧੁੱਪ ਰੰਗ ਭਰਦੀ ਸੀ ਫੁੱਲਾਂ ਵਿਚ-ਗੰਨਿਆਂ ਵਿਚ ਗੁੜ ਪਾਉਂਦੀ ਸੀ-ਪਰ ਇਹ ਕੋਹਫ਼ਤ ਹੈ ਨਿਰੀ—ਨਿਰਾ ਚਿੜਚਿੜਾਪਨ- ਮੈਂ ਇਸ ਚਿੜ-ਚਿੜੇਪਨ ਉੱਤੇ ਕਾਬੂ ਕਿਵੇਂ ਪਾਵਾਂ। ਬਹੁਤ ਵੱਡਾ ਸਵਾਲ ਹੈ ਮੇਰੇ ਸਾਹਮਣੇ। ਮੇਰੇ ਨਾਲ ਨਾਲ ਆਉਂਦੀ ਧੁੱਪ ਦਿੱਲੀ ਦੀ ਧੁੱਪ ਵਿਚ ਰਲ ਕੇ ਇਸਦੀ ਤਸਵੀਰ ਬਦਲ ਦੇਵੇਗੀ। ਇਹ ਵਿਸ਼ਵਾਸ ਜਾਗਦਾ ਹੈ ਮੇਰੇ ਮਨ ਵਿਚ ਅਚਾਨਕ। ਇਸ ਵਿਸ਼ਵਾਸ ਨਾਲ ਜਦੋਂ ਮੈਂ ਦਿੱਲੀ ਦੀ ਧੁੱਪ ਨੂੰ ਨਿਹਾਰਦਾ ਹਾਂ ਤਾਂ ਮੇਰੀਆਂ ਅੱਖਾਂ ਅੱਗੇ ਸਾਕਾਰ ਹੁੰਦੀ ਹੈ ਇਕ ਨਵੀਂ ਨਕੋਰ ਸੁਨਹਿਰੀ ਧੁੱਪ। ਕਿੰਨੀ ਖ਼ੂਬਸੂਰਤ ਹੈ ਇਹ ਧੁੱਪ ਦੀ ਪਰੀ। ਇਕ ਦਮ ਚਮਕੀਲੀ ਗੋਰਾ-ਗੋਰਾ ਬਦਨ ਤੇ ਨਿਰਛਲ ਸਾਥ.... ਇਹ ਸਾਥ ਇਕ ਸਕੂਨ ਦਿੰਦਾ ਹੈ ਮੈਨੂੰ। ਤੇ ਮੈਨੂੰ ਇਹ ਧੁੱਪ ਵੀ ਇਕਦਮ ਆਪਣੀ ਲਗਦੀ ਹੈ... ਅਪਣੱਤ ਭਰੀ। ਇਹ ਵਿਸ਼ਵਾਸ ਦੀ ਨਜ਼ਰ ਦਾ ਕਮਾਲ ਹੈ ਕਿ ਦਿੱਲੀ ਦੂਰ ਨਹੀਂ ਦਿਸਦੀ..... ਬਹੁਤ ਸੁਹਾਵਣਾ ਹੈ ਜਲੰਧਰ ਤੋਂ ਦਿੱਲੀ ਤੱਕ ਦਾ ਇਹ ਛੋਟਾ ਜਿਹਾ ਸਫ਼ਰ... ।

ਦੂਰਦਰਸ਼ਨ ਸਮਾਚਾਰ, ਸੀ.ਪੀ.ਸੀ., ਨਵੀਂ ਦਿੱਲੀ

# ਅੰਤਮ ਦਰਸ਼ਨ

*ਸ੍ਰੀਮਾਨ ਸਵ: ਸੰਤ ਵਰਿਆਮ ਸਿੰਘ ਜੀ ਮੁਸੱਵਰ, ਦਿੱਲੀ*

ਧੰਨ ਧੰਨ ਧੰਨ ਸ੍ਰੀ ਸਤਿਗੁਰੂ ਪਤਾਪ ਸਿੰਘ ਜੀ ਮਹਾਰਾਜ ਸੱਚੇ ਪਾਤਸ਼ਾਹ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਅਕਾਲ ਪੁਰਖ ਸਿਰਜਨਹਾਰ ਜੀ ਦੇ ਗੁਣ ਅੰਦਰਲੀ ਰਸਨਾ ਨਾਲ ਬਿਆਨ ਨਹੀਂ ਹੋ ਸਕਦੇ, ਭਲਾ ਇਸ ਬਾਹਰਮੁਖੀ ਜਿਹਬਾ ਨਾਲ ਕੋਈ ਕੀ ਦੱਸ ਸਕਦਾ ਹੈ।

ਇਕ ਦਿਨ ਸ੍ਰੀ ਜੀਵਨ ਨਗਰ ਕੋਠੀ ਵਿਚ ਸੱਚੇ ਪਾਤਸ਼ਾਹ ਜੀ ਬੁੱਕਲ ਮਾਰ ਊਂਧੀ ਪਾਈ ਬੈਠੇ ਸਨ। ਕਵੀ ਜੀ ਨੂੰ ਹੁਕਮ ਕੀਤਾ ਕਿ ਮੁੱਸਵਰ ਜੀ ਨੂੰ ਸੱਦੋ, ਪ੍ਰੀਤਮ ਸਿੰਘ ਜੀ (ਕਵੀ) ਮੈਨੂੰ ਝਟ ਹੀ ਘਰੋਂ ਬੁਲਾ ਲਿਆਏ। ਮੈਂ ਮੱਥਾ ਟੇਕ, ਹਥ ਜੋੜ, ਸਾਮ੍ਹਣੇ ਕੋਈ ਅੱਧਾ ਘੰਟਾ ਖੜਾ ਰਿਹਾ। ਗਰੀਬ ਨਿਵਾਜ ਜੀ ਪਤਾ ਨਹੀਂ ਕਿਸ ਡੂੰਘੀ ਵਿਚਾਰ ਵਿਚ ਊਂਧੀ ਪਾਈ ਬੈਠੇ ਸੀ, ਮੈਂ ਕਿੰਨਾ ਚਿਰ ਹਥ ਜੋੜੀ ਖੜ੍ਹਾ ਰਿਹਾ। ਪਤਾ ਨਹੀਂ ਮੈਨੂੰ ਕੀ ਹੋ ਗਿਆ, ਮੇਰੇ ਦਿਮਾਗ ਵਿਚੋਂ ਕਰੰਟ ਉਠਣ ਤੇ ਸਾਰੇ ਸਰੀਰ ਵਿਚੋਂ ਝਰਨਾਟਾਂ ਮਾਰਕੇ ਪੈਰਾਂ ਦੀਆਂ ਤਲੀਆਂ ਰਾਹੀਂ ਜ਼ਮੀਨ ਵਿਚ ਜਜ਼ਬ ਹੁੰਦੇ ਜਾਣ। ਮੇਰਾ ਪਿੰਡਾ ਤ੍ਰੇਲੀਓ ਤ੍ਰੇਲੀ ਹੋ ਗਿਆ, ਤੇ ਦਿਮਾਗ ਅੰਦਰ ਚਕਾਚੌਂਧ ਛਾ ਗਈ। ਇੰਜ ਦਿਸੇ ਜਿਵੇਂ ਸਾਰਾ ਬ੍ਰਹਿਮੰਡ, ਦੇਵੀ ਦੇਵਤੇ ਸਚੇ ਪਾਤਸ਼ਾਹ ਜੀ ਦੀ ਪ੍ਰਕਰਮਾ ਕਰ, ਪੁਸ਼ਪ ਬਰਖਾ ਕਰ ਰਹੇ ਹਨ, ਪੰਡਤ ਗੋਪਾਲ ਸਿੰਘ ਜੀ ਚੌਰ ਕਰ ਰਹੇ ਸਨ।

ਦੀਨ ਦਿਆਲ ਜੀ ਕਿਸੇ ਗਹਿਰੀ ਵਿਚਾਰ ਪਿਛੋਂ ਉਤਾਂਹ ਧਿਆਨ ਕੀਤਾ ਤੇ ਫੇਰ ਹੇਠਾਂ ਕਰਕੇ ਆਖਦੇ ਹਨ: "ਮੁਸੱਬਰ ਆ ਗਿਆ?"

"ਜੀ ਸਚੇ ਪਾਤਸ਼ਾਹ, ਹਾਜ਼ਰ ਹਾਂ ਜੀ।"

"ਬਹਿ ਜਾ, ਸਾਡੀ ਮਰਜੀ ਏ ਤੈਨੂੰ ਜਰਮਨ ਭੇਜੀਏ ਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਪੁਰਾਣੀ ਘੋੜੀਆਂ ਵਾਲੀ ਤਸਵੀਰ ਵਡੇ ਸਾਈਜ਼ ਦੀ ਜਰਮਨੀ ਤਰੀਕੇ ਨਾਲ ਛਪਵਾਈਏ, ਪਰ ਹਾਲੀ ਤੂੰ ਇਕ ਵਾਰੀ ਦਿਲੀਓਂ ਹੋ ਆ।"

ਫੇਰ ਜਿਉਂ ਊਂਧੀ ਪਾਈ ਉਤਾਂਹ ਨ ਝਾਕੇ।

ਆਖਰ ਸੇਵਕਾਂ ਦੇ ਇਸ਼ਾਰੇ ਤੇ ਅਸੀਂ ਸਾਰੇ ਬਾਹਰ ਆ ਗਏ।

ਆ ਤਾਂ ਮੈਂ ਵੀ ਗਿਆ, ਪਰ ਕੋਈ ਚੀਜ਼ ਓਥੇ ਹੀ ਗਵਾ ਆਇਆ। ਕਦਮ ਅਗੇ ਨ ਤੁਰੇ, ਕੋਠੀ ਦੀਆਂ ਪੌੜੀਆਂ ਅਗੇ ਕੰਬਦਾ ਬਹਿ ਗਿਆ ਅਤੇ ਨੈਣਾਂ ਨੇ ਝੜੀਆਂ ਲਾ ਦਿਤੀਆਂ।

ਹਾਏ.... ਪਤਾ ਨਹੀਂ ਏਨਾ ਗੁਝਾ ਰੋਣ ਅਗੇ ਮੈਨੂੰ ਕਦੇ ਨਹੀਂ ਆਇਆ, ਕਾਕੇ ਗੁਜ਼ਰ ਗਏ, ਧੀਆਂ ਦਾ ਦੁਖ ਸੁਖ ਵੇਖਿਆ, ਗ੍ਰਿਸਤ ਦਾ ਦੁਖ ਸੁਖ ਵੀ ਚੰਗਾ ਵੇਖਿਆ, ਪਰ ਮੇਰਾ ਮਨ ਨਾ ਡੋਲਿਆ। ਅੱਜ ਤਾਂ ਮੈਨੂੰ ਇਉਂ ਜਾਪੇ ਜਿਵੇਂ ਮੇਰੇ ਸਰੀਰਕ ਪਿੰਜਰੇ ਵਿਚੋਂ ਰੁਗ ਭਰਕੇ ਕਿਸੇ ਕਲੇਜਾ ਕੱਢ ਲਿਆ ਏ।

ਸੇਵਕਾਂ ਦੇ ਬਾਰ ੨ ਉਠਾਣ ਤੇ ਵੀ ਮੈਂ ਪੌੜੀਆਂ ਨੂੰ ਜਫਾ ਪਾਈ ਰਖਿਆ ਅਤੇ ਮਨ ਵਿਚ ਆਖਾਂ ਹੁਣ ਮੈਂ ਕਿਧਰ ਜਾਣਾ ਏਂ। ਘਰ ਘਾਟ ਛਡੇ, ਰਿਸ਼ਤੇਦਾਰ ਛਡੇ, ਕਾਰੋਬਾਰ ਤੇ ਨੌਕਰੀ ਵੀ ਛਡੀ, ਤੇਰੇ ਪਿਛੇ ਮੈਂ ਫ਼ਕੀਰ ਹੋਇਆ।

ਪਤਾ ਨਹੀਂ ਮੈਨੂੰ ਹੁਣ ਇਹ ਕੀ ਕੌਤਕ ਵਖਾ ਰਹੇ ਹਨ, ਡੱਕੇ ਡੋਲੇ ਖਾਂਦੇ ਮਨ ਨੂੰ ਕਿਸੇ ਪ੍ਰੇਮੀ ਨੇ ਐਸਾ ਪ੍ਰੇਮ ਤੀਰ ਮਾਰਿਆ ਕਿ ਮੈਂ ਆਪਣੇ ਆਪ ਨੂੰ ਕੋਠੀ ਦੀ ਚਾਰਦੀਵਾਰੀ ਤੋਂ ਬਾਹਰ ਖਲੋਤਾ ਵੇਖਿਆ। ਸੌਣ ਭਾਦਰੋਂ ਦੀਆਂ ਝੜੀਆਂ ਵਾਂਗ ਮੇਰੀਆਂ ਅੱਖੀਆਂ ਨੇ ਛਹਿਬਰ ਲਾ ਮੇਰੇ ਕੱਪੜੇ ਤਰ ਕਰ ਦਿਤੇ।

ਅਗਲੇ ਭਲਕ ਅੰਮ੍ਰਿਤ ਵੇਲੇ ਸਚੇ ਪਾਤਸ਼ਾਹ ਜੀ ਮੰਡੀ ਸੁਕੇਤ ਪਹਾੜਾਂ ਨੂੰ ਚਲੇ ਗਏ ਤੇ ਠੀਕ ਅਠਾਂ ਦਸਾਂ ਦਿਨਾਂ ਪਿਛੋਂ ਹੁਕਮ ਆ ਗਿਆ, "ਵਰਿਆਮ ਸਿੰਘ ਨੂੰ ਆਖੋ ਕਿ ਰੰਗ ਵਗੈਰਾ ਲੈ ਕੇ ਏਥੇ ਪੁਜੇ।"

ਬੇਅੰਤ ਪਾਤਸ਼ਾਹ ਜੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਮੈਨੂੰ ਸੱਦ ਭੇਜਿਆ, ਤੇ ਹੁਕਮ ਕੀਤਾ ਕਿ ਸੱਚੇ ਪਾਤਸ਼ਾਹ ਜੀ ਤੁਹਾਨੂੰ ਯਾਦ ਕਰ ਰਹੇ ਹਨ ਤਿਆਰ ਹੋਵੋ, ਸਾਡੇ ਨਾਲ ਮੋਟਰ ਤੇ ਸਰਸੇ ਤਕ ਬੈਠ ਜਾਵੋ।

ਮੈਂ ਫ਼ਟਾ ਫਟ ਤਿਆਰ ਹੋ ਹਜ਼ੂਰ ਨਾਲ ਸਰਸੇ ਗਿਆ, ਤੇ ਫੇਰ ਅਗੋਂ ਪਠਾਨਕੋਟ ਦੇ ਰਸਤੇ ਮੰਡੀ ਪੁਜਾ।

ਸੜਕ ਤੋਂ ਹੇਠਾਂ ਉਤਰ ਕੋਠੀ ਨੂੰ ਜਾ ਨਿਮਸ਼ਕਾਰ ਕੀਤੀ, ਪਤਾ ਲਗਾ ਸਚੇ ਪਾਤਸ਼ਾਹ ਜੀ ਇਸ਼ਨਾਨ ਕਰ ਰਹੇ ਹਨ ਅਤੇ ਸੰਤ ਰਤਨ ਸਿੰਘ ਜੀ ਨੂੰ ਕਹਿ ਰਹੇ ਹਨ। "ਰਤਨ ਸਿੰਘਾ ਸ਼ਹਿਰ ਸੁਨੇਹਾ ਭੇਜ ਦੇ ਕਿ ਅੱਜ ਦੀਵਾਨ ਕੋਠੀ ਹੀ ਲੱਗੇਗਾ। ਏਨੇ ਚਿਰ ਨੂੰ ਮੈਂ ਵੀ ਝਕਦੇ ਝਕਦੇ ਤੇ ਹੌਲੀ ੨ ਕਦਮ ਪੁਟ ਦਲ੍ਹੀਜਾਂ ਤੇ ਜਾ ਮੱਥਾ ਟੇਕਿਆ।

ਸੱਚੇ ਪਾਤਸ਼ਾਹ ਜੀ ਮੁਸਕਰਾਏ ਤੇ ਕਹਿਣ ਲਗੇ- ਰਤਨ ਸਿੰਘਾ ਅਸੀਂ ਅਗੇ ਹੀ ਮੁਸੱਬਰ ਨੂੰ ਯਾਦ ਕਰ ਰਹੇ ਸੀ। ਭਾਈ ਵਜ਼ੀਰ ਸਿੰਘ ਜੀ ਨੂੰ ਇਸ਼ਾਰਾ ਕੀਤਾ ਕਿ ਭਾਈ ਸਾਹਿਬ ਜੀ ਵੇਖੋ ਭਾਈ ਮੰਗਲ ਸਿੰਘ ਜੀ (ਗਲੌਟੀਆਂ ਵਾਲੇ) ਕੋਲ ਦੁੱਧ ਗਰਮ ਹੈ, ਦੋ ਤੋਲੇ ਘਿਉ ਪਾ ਕੇ ਜਾਂ ਜਿੰਨਾਂ ਪੀ ਸਕੇ, ਮੁਸੱਬਰ ਨੂੰ ਪਿਆ ਦਿਓ, ਇਹ ਸਫਰ ਦਾ ਥੱਕਿਆ ਹੋਇਆ ਹੈ।

ਤਾਂਹੀ ਖ਼ਬਰ ਜੋ ਤਬਲੇ ਤੇ ਵਾਜਿਆਂ ਦੀ ਗੂੰਜਾਰ ਮੇਰੇ ਕੰਨਾਂ ਨੂੰ ਧੂਹਣ ਲਗ ਪਈ, ਅਤੇ ਪਤਾ ਨਹੀਂ ਕਿਸ ਗ਼ੈਬੀ ਪਾਵਰ ਨੇ ਵਾ ਵਰੋਲਾ ਬਣਕੇ ਮੈਨੂੰ ਚੁਕਿਆ ਤੇ ਦੀਵਾਨ

ਵਿਚ ਜਾ ਸੁਟਿਆ।

"ਪਿਰ ਦੇਖਣ ਕੀ ਆਸ ਕਾਗਾ ਓਇ.... ਇਹ ਦੋਏ ਨੈਨਾ ਮਤ ਛੋਹੀਓ.... ਹਾਏ ਪਿਰ ਦੇਖਣ ਕੀ...."

ਦੀਵਾਨ ਵਿਚ ਸਨਾਟਾ ਛਾ ਗਿਆ। ਕੀ ਇਸਤ੍ਰੀ, ਕੀ ਪੁਰਸ਼, ਕੀ ਬੱਚਾ, ਕੀ ਬੁਢਾ ਸਭ ਦੇ ਨੈਣ ਛਮ ਛਮ ਬਰਸਨ ਲਗੇ ਤੇ ਲਗਾ ਮਸਤੀ ਦਾ ਦੌਰ ਚੱਲਣ। ਪੱਗਾਂ ਲਹਿਕੇ ਅਹੁ ਜਾ ਪਈਆਂ। ਲਗੇ ਮਸਤੀ ਦੀਆਂ ਪੀਘਾਂ ਝੂਟਣ। ਬਣਾ ਲਈ ਮੇਰੇ ਪਿੰਡੇ ਦੀ ਅਹਿਰਨ, ਲਗੀ ਸ਼ਬਦ ਤੇ ਸ਼ਬਦ ਦੀ ਚੋਟ ਪੈਣ।

ਸੱਚੇ ਪਾਤਸ਼ਾਹ ਜੀ ਤੇ ਰਾਗੀਆਂ ਸੰਤ ਦਰਸ਼ਨ ਸਿੰਘ ਜੀ ਤੇ ਸੰਤ ਖਜਾਨ ਸਿੰਘ ਜੀ ਨੇ ਰੱਜ ਰੱਜਕੇ ਮੇਰਾ ਕੀਮਾ ਕੀਤਾ, ਸੰਗਤ ਵੀ ਵੈਰਾਗੀ, ਸਤਿਗੁਰੂ ਜੀ ਵੀ ਵੈਰਾਗੀ ਤੇ ਮੋੜੇ ਕੌਣ। ਦੋ ਤਿੰਨ ਘੰਟੇ ਚੰਗੀਆਂ ਬ੍ਰਿਹੋਂ ਵਿਛੁੰਨੀਆਂ ਮੱਛੀਆਂ ਤੜਫੀਆਂ, ਬੱਦਲਾਂ ਦੀਆਂ ਅੱਖਾਂ ਨੇ ਵੀ ਇਹ ਨਜ਼ਾਰਾ ਵੇਖਕੇ ਛਹਿਬਰ ਲਾ ਦਿਤੀ।

ਇਕ ਘੰਟਾ ਨਾਮ ਸਿਮਰਨ ਪਿਛੋਂ ਅਰਦਾਸਾ ਹੋਇਆ ਤੇ ਮੈਨੂੰ ਕਿਸੇ ਪ੍ਰੇਮੀ ਨੇ ਚੁਕਕੇ ਇਕਲਵੰਜੇ ਕੋਠੜੀ ਵਿਚ ਜਾ ਸੁਆਇਆ।

ਪੰਦਰਾਂ ਦਿਨ ਮੈਂ ਓਥੇ ਰਿਹਾ। ਆਖਰੀ ਦਿਨ ਦੀਵਾਨ ਗੁਰਦੁਆਰੇ ਲੱਗਾ, ਸਚੇ ਪਾਤਸ਼ਾਹ ਜੀ ਪੜ੍ਹ ਰਹੇ ਸਨ "ਘਰ ਨਹੀ ਆਵੇ ਮਰੀਏ ਹਾਵੇ.... ਦਾਮਨ ਚਮਕ ਡਰਾਵੇ ਸਖੀ" ਜਿਸ ਵਿਚ ਬਾਰ ਬਾਰ ਸਤਿਗੁਰੂ ਰਾਮ ਸਿੰਘ ਜੀ ਦੇ ਵਿਛੋੜੇ ਦੇ ਪ੍ਰਮਾਣ ਪੜ੍ਹੇ ਜਾਂਦੇ ਸੀ , ਉਫ.... ਅੱਜ ਕੀ ਹੋ ਗਿਆ ਰਬਾਬ ਦੀਆਂ ਤਾਰਾਂ ਤਿੜਕ ਗਈਆਂ, ਜੋੜੀ ਦਾ ਤਾਲ ਨਹੀਂ ਮਿਲਦਾ, ਟਕਸਾਲ ਅਹਿਰਨ ਤੇ ਠੀਕ ਨਹੀਂ ਜੰਮਦੀ। ਸੱਚੇ ਪਾਤਸ਼ਾਹ ਜੀ ਦਾ ਗਲਾ ਰੁਕ ਜਾਂਦਾ ਏ। ਇੰਜ ਜਾਪੇ ਜਿਵੇਂ ਵਿਚੋਂ ਭੌਰ ਉਡਾਰੀਆਂ ਲਾਈ ਬੈਠਾ ਹੈ, ਮੁੜ ਮੁੜ ਰੁਮਾਲ ਨਾਲ ਨੇਤ੍ਰ ਪੂੰਝਦੇ ਹਨ, ਸੰਗਤਾਂ ਦੀਆਂ ਚੀਕਾਂ ਨਿਕਲ ਜਾਂਦੀਆਂ ਹਨ। ਕਈ ਵੇਰੀ ਸ਼ਬਦ ਪੜ੍ਹਦੇ ਪੜ੍ਹਦੇ ਚੁਪ ਦਾ ਸਨਾਟਾ ਛਾ ਜਾਂਦਾ, ਤੇ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਪਿਆਸੀ ਕਿਸੇ ਬ੍ਰਿਹੋਂ ਵਿਛੁੰਨੀ ਕੋਇਲ ਦੀ ਅੰਦਰਲੀ ਧਰੂ ਪੈਂਦੀ, ਅਤੇ ਕਲੇਜਾ ਚੀਰ ਸੁਟਦੀ।

ਕਾਸ਼! ਅੱਜ ਉਹ ਪਿਆਰੀ ਸ਼ਬਦ ਰੂਪੀ ਮੂਰਤ ਜੋਤ ਵਿਚ ਜੋਤ ਜਾ ਮਿਲੀ ਤੇ ਸਾਡੇ ਬ੍ਰਿਹੋਂ ਕੁਠੇ ਸੀਨੇ ਵਿਚ ਪਿਲਪਿਲੇ ਛਾਲੇ ਪਾ ਗਈ ਤੇ ਅਸੀਂ ਹਾਏ....ਹਾਏ.... ਕਰਦੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰ ਦੇ ਵੈਰਾਗੀ ਹੋ ਪੜ੍ਹਨ ਲਗ ਪਏ- "ਅਗੇ ਇਕ ਦੁਖ ਭੁਲਦਾ ਨਹੀਂ, ਇਕ ਦੁਖ ਹੋਰ ਪੈ ਗਿਆ।"

*(ਸਤਿਜੁਗ ਅਖਬਾਰ ਦੇ "ਸਤਿਗੁਰੂ ਪ੍ਰਤਾਪ ਸਿੰਘ ਅੰਕ" ੨੩ ਭਾਦਰੋਂ ੨੦੧੮ ਵਿਚੋਂ ਧੰਨਵਾਦ ਸਹਿਤ)*

— ਮਹਾਰਾਜ ਪ੍ਰਤਾਪ ਸਿੰਘ ਹਰ ਅਗਾਂਹਵਧੂ ਤਹਿਰੀਕ ਨੂੰ ਆਪਣਾ ਰਸੂਖ਼ ਦੇਣ ਦਾ ਮੌਕਾ ਨਹੀਂ ਸਨ ਗੁਆਉਂਦੇ। *—ਗੁਰਬਖ਼ਸ਼ ਸਿੰਘ ਪ੍ਰੀਤਲੜੀ*

— ਜਿਹੜੀ ਗੱਲ ਇਸ ਸੰਪਰਦਾ ਦੀ ਮੈਨੂੰ ਸਭ ਤੋਂ ਵਧੇਰੇ ਪ੍ਰਭਾਵਿਤ ਕਰਦੀ ਹੈ ਉਹ ਨਾਮਧਾਰੀਆਂ ਦਾ ਕਿਰਤ ਵਿਚ ਮਾਣ ਮਹਿਸੂਸ ਕਰਨਾ ਹੈ।*—ਕਰਤਾਰ ਸਿੰਘ ਦੁੱਗਲ*

— ਮਹਾਰਾਜ ਦਾ ਦਰਸ਼ਨ ਲਾਭ ਮੇਰੇ ਲਈ ਤੁਰਦਾ ਫਿਰਦਾ ਅਸ਼ੀਰਵਾਦ ਸਿੱਧ ਹੋਇਆ।*—ਦੇਵਿੰਦਰ ਸਤਿਆਰਥੀ*

— ਹਿੰਦੂ ਸਿੱਖ ਏਕਤਾ ਦਾ ਜਜ਼ਬਾ ਉਨ੍ਹਾਂ ਅੰਦਰੋਂ ਫੁੱਟ-ਫੁੱਟ ਨਿਕਲਦਾ ਸੀ ਅਤੇ ਉਹ ਫ਼ਿਰਕੂ ਖਿੱਚੋਤਾਣ ਤੋਂ ਬੜੇ ਦੁਖੀ ਸਨ। *—ਹਰਕਿਸ਼ਨ ਸਿੰਘ ਸੁਰਜੀਤ*

— ਤਦ ਤੋਂ ਮੈਂ ਜਾਣਿਆ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਵਿਚ ਜੋ ਮਿੱਠਤ ਹੈ ਅਤੇ ਕਸ਼ਿਸ਼ ਹੈ ਉਸ ਦਾ ਕਾਰਨ ਕੀ ਹੈ — ਇਕ ਅਨੁਪਮ ਭਗਤੀ, ਅਨੁਪਮ ਤਿਆਗ, ਅਨੁਪਮ ਪਿਆਰ। *—ਰਣਬੀਰ ਜੀ 'ਮਿਲਾਪ'*

— ਸਤਿਗੁਰੂ ਜੀ ਦੀ ਕਲਪਣਾ ਦਾ ਮਨੁੱਖ ਉਹ ਹੈ ਜਿਸ ਨੇ ਆਪਣੀਆਂ ਬਿਰਤੀਆਂ ਨੂੰ ਸੋਧਿਆ ਹੈ ਅਤੇ ਸੋਧ ਕੇ ਉਨ੍ਹਾਂ ਉੱਪਰ ਅੰਕੁਸ਼ ਲਗਾਇਆ ਹੈ।*—ਅਮਰ ਭਾਰਤੀ*

— ਰਾਜਨੀਤੀ ਅਤੇ ਧਰਮ ਦਾ ਜੋ ਸੁਮੇਲ ਵੀਹਵੀਂ ਸਦੀ ਦੇ ਨਾਮਧਾਰੀਆਂ ਵਿਚ ਵਿਖਾਈ ਦੇਂਦਾ ਹੈ ਉਹ ਹੋਰਥੇ ਦੁਰਲਭ ਹੈ। ਇਸ ਸੁਮੇਲ ਦੇ ਆਗੂ ਸਨ ਸਤਿਗੁਰੂ ਪ੍ਰਤਾਪ ਸਿੰਘ ਜੀ।*—ਡਾ: ਹਰਿਭਜਨ ਸਿੰਘ*

— ਹੁਣ ਉਨ੍ਹਾਂ ਦੇ ਪਾਏ ਪੂਰਨਿਆਂ 'ਤੇ ਚੱਲਦੇ ਹੋਏ ਪਰਮ-ਪੂਜਨੀਕ ਬਾਬਾ ਜਗਜੀਤ ਸਿੰਘ ਜੀ ਸੰਗਤਾਂ ਨੂੰ ਆਤਮਕ ਉਪਦੇਸ਼ ਵੀ ਦੇ ਰਹੇ ਹਨ ਅਤੇ ਸ਼ਾਸਤਰੀ ਸੰਗੀਤ ਅਥਵਾ ਗੁਰਮਤਿ ਕੀਰਤਨ ਵਿੱਦਿਆ ਵਿਚ ਖੁਦ ਭੀ ਨਿਪੁੰਨ ਹਨ।*—ਗੁਰਚਰਨ ਸਿੰਘ ਕੰਵਲ, ਰਾਗੀ*

— ਬਾਬਾ ਜਗਜੀਤ ਸਿੰਘ ਜੀ ਦੇ ਦਰਸ਼ਨ ਦਾ ਸੁਭਾਗ ਇਕ ਵਾਰ ਨਿਰਯਤਨ ਹੀ ਹੋ ਗਿਆ ਤਾਂ ਅਚੰਭਤ ਸਾਂ ਕਿ ਕਿਵੇਂ ਮਹਾਰਾਜ ਪ੍ਰਤਾਪ ਸਿੰਘ ਵਾਲੇ ਹੀ ਰੂਪ-ਰੰਗ, ਨੈਣ-ਨਕਸ਼ ਤੇ ਗੁਣ ਇਨ੍ਹਾਂ ਵਿਚ ਨਿੱਖਰ ਆਏ ਹਨ।

*— ਐਸ. ਐਸ. ਅਮੋਲ*

# ਅੱਸੂ ਮਾਹ ਨਿਰਾਲੇ...

ਜੇਠ-ਹਾੜ੍ਹ ਦੀਆਂ ਧੁੱਪਾਂ ਅਤੇ ਅੱਗ ਦੀਆਂ ਲਪਟਾਂ ਮਾਰਦੀ ਗਰਮ ਹਵਾ, ਸਾਵਣ-ਭਾਦੋਂ ਦੀਆਂ ਬਾਰਸ਼ਾਂ ਅਤੇ ਚੁਮਾਸੇ, ਮੁੜ੍ਹਕੋ-ਮੁੜ੍ਹਕੀ ਹੋਇਆ ਸਰੀਰ... ਪਸੀਨੇ ਨਾਲ ਲੱਥ-ਪੱਥ ਹੋਏ ਕੱਪੜੇ, ਇਨ੍ਹਾਂ ਚਾਰ ਮਹੀਨਿਆਂ ਦੇ ਕੁਦਰਤੀ ਨੇਮ ਝੱਲਦਾ ਹੋਇਆ ਮਾਨਵ ਕਿਸੇ ਸੁਹਾਵਣੇ ਜਿਹੇ ਮੌਸਮ ਨੂੰ ਭਾਲਦਾ ਹੈ। ਬੇਚੈਨ ਹੋਇਆ ਬਸ ਇਹੀ ਕਹਿਣ ਲੱਗ ਪੈਂਦਾ ਹੈ, 'ਹੁਣ ਤਾਂ ਬਹੁਤ ਹੋ ਗਿਆ ਹੈ, ਪ੍ਰਮਾਤਮਾ ਹੁਣ ਤਾਂ ਚੰਗੇ ਦਿਨ ਲਿਆ।' ਜਿਸ ਵੇਲੇ ਸਾਰੇ ਮਾਨਵ ਦੀ ਇਕ ਆਵਾਜ਼ ਹੋ ਜਾਵੇ ਤਾਂ ਫਿਰ ਪ੍ਰਮਾਤਮਾ ਉਹ ਆਵਾਜ਼ ਸੁਣਦਾ ਹੈ। ਵੈਸੇ ਵੀ ਜਦ ਕੋਈ ਇੰਤਹਾ ਹੋ ਜਾਵੇ, ਉਸ ਦਾ ਅੰਤ ਜ਼ਰੂਰ ਹੋਣਾ ਹੁੰਦਾ ਹੈ। ਤੇ ਉਸ ਤੋਂ ਬਾਅਦ ਸੁਖਾਂਤ ਜ਼ਰੂਰ ਆਉਂਦਾ ਹੈ। ਕੁਦਰਤ ਦੇ ਨਿਯਮਾਂ ਅਨੁਸਾਰ ਸਾਲ ਵਿਚ ਚਾਰ ਰੁੱਤਾਂ ਆਉਂਦੀਆਂ ਹਨ। ਗਰਮੀ, ਸਰਦੀ, ਬਰਸਾਤ ਅਤੇ ਬਹਾਰ ਦਾ ਮੌਸਮ। ਮੌਸਮ-ਏ-ਬਹਾਰ ਸਾਲ ਵਿਚ ਦੋ ਵਾਰ ਆਉਂਦਾ ਹੈ—ਇਕ ਤਾਂ ਸਰਦੀ ਅਤੇ ਗਰਮੀ ਦੇ ਵਿਚਕਾਰ ਦਾ ਸਮਾਂ—ਯਾਨੀ ਫੱਗਣ-ਚੇਤ ਦੇ ਮਹੀਨੇ। ਦੂਜਾ ਹੈ ਗਰਮੀ ਅਤੇ ਸਰਦੀ ਦੇ ਵਿਚਕਾਰ ਦਾ ਸਮਾਂ—ਯਾਨੀ ਅੱਸੂ-ਕੱਤਕ ਦੇ ਮਹੀਨੇ। ਇਹ ਦੋਨੋਂ ਮੌਸਮ ਸੁਹਾਵਣੇ ਅਤੇ ਸਿਹਤ ਪੱਖੋਂ ਬੜੇ ਚੰਗੇ ਹੁੰਦੇ ਹਨ। ਬੰਦਾ ਜਿਸ ਤਰ੍ਹਾਂ ਦੀ ਵੀ ਮਰਜ਼ੀ ਖੁਰਾਕ ਖਾ ਲਵੇ ਸਭ ਹਜ਼ਮ। ਗਰਮ ਠੰਢੇ ਕੱਪੜੇ ਪਾ ਲਵੇ ਦੋਨੋਂ ਹੀ ਅੱਛੇ ਲਗਦੇ ਹਨ।

ਸੋ, ਇਸੇ ਤਰ੍ਹਾਂ ਹੁਣ ਅੱਸੂ ਦਾ ਮਹੀਨਾ ਆ ਗਿਆ ਹੈ, ਰਾਤ ਨੂੰ ਜਿਸ ਵੇਲੇ ਠੰਢੀ-ਠੰਢੀ ਹਵਾ ਚਲਦੀ ਹੈ ਬੰਦੇ ਦਾ ਮਨ ਮਚਲ-ਮਚਲ ਜਾਂਦਾ ਹੈ। ਸੈਰ ਕਰਨ ਨੂੰ ਨਿਕਲ ਜਾਓ, ਅੱਗੇ -ਅੱਗੇ ਜਾਣ ਨੂੰ ਜੀ ਕਰਦਾ ਰਹਿੰਦਾ ਹੈ। ਤੇ ਸਵੇਰ ਦਾ ਮੌਸਮ... ਕਿਆ ਕਹਿਣੇ। ਜਿਸ ਵੇਲੇ ਖੇਤਾਂ ਵੱਲ ਜਾਈਏ, ਘਾਹ ਉੱਤੇ ਤੁਰੀਏ ਤਾਂ ਦਿਮਾਗ ਜਿਵੇਂ ਸ਼ਾਂਤ ਹੋ ਰਿਹਾ ਹੋਵੇ। ਪੈਰਾਂ ਦੀ ਠੰਢ ਦਿਮਾਗ ਤੱਕ ਪਹੁੰਚਦੀ ਹੈ। ਮਨ ਉਛਲ-ਉਛਲ ਜਾਂਦਾ ਹੈ। ਜ਼ਰਾ ਸੂਰਜ ਨਿਕਲ ਪਵੇ ਤਾਂ ਨਜ਼ਾਰਾ ਬੜਾ ਮਨਮੋਹਕ ਹੋ ਜਾਂਦਾ ਹੈ। ਜਿਸ ਵੇਲੇ ਸੂਰਜ ਦੀਆਂ ਕਿਰਨਾਂ ਤਰੇਲ ਦੇ ਤੁਪਕਿਆਂ ਵਿਚਦੀ ਗੁਜ਼ਰਦੀਆਂ ਹਨ ਇਵੇਂ ਲਗਦਾ ਹੈ ਜਿਵੇਂ ਮੋਤੀ ਲਟਕ ਰਹੇ ਹੋਣ।

ਇਕ ਕਹਾਵਤ ਹੈ—'ਅੱਸੂ ਮਾਹ ਨਿਰਾਲੇ, ਦਿਨੇ ਧੁੱਪਾਂ ਤੇ ਰਾਤੀਂ ਪਾਲੇ'— ਇਹ ਬਿਲਕੁਲ ਠੀਕ ਹੈ, ਦਿਨੇ ਤਾਂ ਗਰਮੀ ਹੁੰਦੀ ਹੈ, ਪਰ ਜਿਉਂ ਹੀ ਸੂਰਜ ਅਸਤ ਹੁੰਦਾ ਹੈ ਠੰਢ ਉਤਰਨੀ ਸ਼ੁਰੂ ਹੋ ਜਾਂਦੀ ਹੈ। ਇਸੇ ਕਰਕੇ ਹੀ ਤਾਂ ਅੱਸੂ ਮਹੀਨੇ ਨੂੰ ਵਿਚਕਾਰਲਾ ਮਹੀਨਾ ਸਮਝਿਆ ਜਾਂਦਾ ਹੈ। ਅੱਸੂ ਮਹੀਨਾ ਜਿਥੇ ਗਰਮੀ ਨੂੰ ਅਲਵਿਦਾ ਕਹਾਉਂਦਾ ਹੈ, ਉਥੇ ਸਰਦੀ ਦੇ ਆਉਣ ਦਾ ਸੱਦਾ ਵੀ ਦਿੰਦਾ ਹੈ। ਕਹਿੰਦੇ ਹਨ-ਰੁੱਤ ਰੁੱਤ ਦੇ ਮੇਵੇ। ਇਹ ਮੇਵੇ ਇਨਸਾਨ ਨੂੰ ਜ਼ਰੂਰ ਖਾਣੇ ਪੈਂਦੇ ਹਨ ਜਾਂ ਹੰਢਾਉਣੇ ਪੈਂਦੇ ਹਨ। ਅਮੀਰ ਲੋਕ ਤਾਂ ਗਰਮੀਆਂ ਕੱਟਣ ਠੰਢੇ ਇਲਾਕਿਆਂ ਵਿਚ ਜਾ ਵੜਦੇ ਹਨ, ਪਰ ਵਿਚਾਰਾ ਗਰੀਬ....। ਸਰਦੀਆਂ ਨੂੰ ਪੈਸੇ ਵਾਲੇ ਮਸਨੂਈ ਗਰਮੀ ਪੈਦਾ ਕਰਕੇ ਮਜ਼ੇ ਨਾਲ ਸੌਂਦੇ ਹਨ, ਪਰ ਵਿਚਾਰੇ ਗਰੀਬ ਠੁਰ-ਠੁਰ ਕਰਦੇ ਰਾਤਾਂ ਗੁਜ਼ਾਰਦੇ ਹਨ। ਇਹ ਸਭ ਕੁਝ ਬੰਦੇ ਦੇ ਵੱਸ ਨਹੀਂ, ਪ੍ਰਮਾਤਮਾ ਦੇ ਵੱਸ ਹੈ। ਧੁਰ ਦਰਗਾਹੋਂ ਜਿਵੇਂ ਲੇਖ ਲਿਖੇ ਹੁੰਦੇ ਹਨ ਉਵੇਂ ਹੀ ਭੁਗਤਣੇ ਪੈਂਦੇ ਹਨ। ਇਸ ਦਾ ਸਾਨੂੰ ਪ੍ਰਮਾਤਮਾ ਤੇ ਸ਼ਿਕਵਾ ਨਹੀਂ ਕਰਨਾ ਚਾਹੀਦਾ।

ਜਿਥੋਂ ਤੱਕ ਅੱਸੂ ਮਹੀਨੇ ਨੂੰ ਅਸੀਂ ਬਹਾਰ ਦਾ ਮਹੀਨਾ ਸਮਝਦੇ ਹਾਂ, ਇਹ ਵੀ ਉਨ੍ਹਾਂ ਨੂੰ ਹੀ ਚੰਗਾ ਲਗਦਾ ਹੈ ਜਿਸ ਘਰ-ਪਰਿਵਾਰ ਵਿਚ ਸੁੱਖ-ਸ਼ਾਂਤੀ ਪ੍ਰੇਮ ਅਤੇ ਮੇਲ ਮਿਲਾਪ ਹੋਵੇ। ਜਿਸ ਘਰ ਵਿਚ ਇਹ ਨਹੀਂ ਹਨ, ਉਥੇ ਸਭ ਕੁਝ ਉਦਾਸ ਜਿਹਾ ਹੀ ਲਗਦਾ ਹੈ। ਜਿਵੇਂ ਇਕ ਇਸਤਰੀ, ਜਿਸ ਦਾ ਪਤੀ ਪ੍ਰਦੇਸ ਗਿਆ ਹੋਇਆ ਹੈ, ਉਸ ਨੂੰ ਕੋਈ ਵੀ ਦਿਨ ਚੰਗਾ ਨਹੀਂ ਲਗਦਾ। ਆਪਣੇ ਆਪ ਨੂੰ ਅਧੂਰੀ ਹੀ ਸਮਝਦੀ ਹੈ। ਗੁਰਬਾਣੀ ਵਿਚ ਗੁਰੂ ਨਾਨਕ ਦੇਵ ਜੀ ਬਾਰਾ ਮਾਂਹ ਤੁਖਾਰੀ ਵਿਚ ਲਿਖਦੇ ਹਨ—

'ਅਸੁਨਿ ਆਉ ਪਿਰਾ ਸਾਧਨ ਝੂਰਿ ਮੁਈ॥
ਤਾ ਮਿਲੀਐ ਪ੍ਰਭ ਮੇਲੇ ਦੂਜੈ ਭਾਇ ਖੁਈ॥
ਝੂਠਿ ਵਿਗੁਤੀ ਤਾ ਪਿਰ ਮੁਤੀ ਕੁਕਹ ਕਾਹ ਸਿ ਫੁਲੇ॥
ਆਗੈ ਘਾਮ ਪਿਛੈ ਰੁਤਿ ਜਾਡਾ ਦੇਖਿ ਚਲਤ ਮਨੁ ਡੋਲੇ॥
ਦਹਦਿਸਿ ਸਾਖ ਹਰੀ ਹਰੀਆਵਲ ਸਹਜਿ ਪਕੈ ਸੋ ਮੀਠਾ॥
ਨਾਨਕ ਅਸੁਨਿ ਮਿਲਹੁ ਪਿਆਰੇ ਸਤਿਗੁਰ ਭਏ ਬਸੀਠਾ॥'

'ਅਸੀਂ ਸਾਰੇ ਸੰਸਾਰੀ ਜੀਵ, ਉਸ ਪ੍ਰਮਾਤਮਾ ਦੀ ਇਸਤਰੀ

ਹਾਂ। ਸਾਨੂੰ ਪ੍ਰਮਾਤਮਾ ਨਾਲ ਪਿਆਰ ਕਰਨਾ ਚਾਹੀਦਾ ਹੈ। ਉਸ ਦਾ ਨਾਮ ਲੈਣਾ ਚਾਹੀਦਾ ਹੈ ਤੇ ਪ੍ਰਮਾਤਮਾ ਦਾ ਸਿਮਰਨ ਕਰਨਾ ਚਾਹੀਦਾ ਹੈ। ਤਾਂ ਕਿ ਸਾਡਾ ਪਤੀ ਪ੍ਰਮਾਤਮਾ ਸਾਡੇ 'ਤੇ ਖੁਸ਼ ਹੋਵੇ ਤੇ ਅਸੀਂ ਉਸ ਨਾਲ ਮਿਲਨ ਕਰ ਸਕੀਏ।

ਇਸੇ ਤਰ੍ਹਾਂ ਦਾ ਹੀ ਇਕ ਬ੍ਰਿਹਾ, ਸੂਬਾ ਮੀਹਾਂ ਸਿੰਘ ਜੀ ਨੇ ਲਿਖਿਆ ਹੈ। ਸਤਿਗੁਰੂ ਰਾਮ ਸਿੰਘ ਜੀ ਨੂੰ ਅੰਗਰੇਜ਼ ਹਾਕਮਾਂ ਨੇ ਦੇਸ਼ ਨਿਕਾਲਾ ਦੇ ਕੇ ਰੰਗੂਨ ਵਿਚ ਭੇਜ ਦਿੱਤਾ ਸੀ। ਹੁਣ ਤੱਕ ਉਨ੍ਹਾਂ ਦੇ ਸਿੱਖ ਉਡੀਕ ਰਹੇ ਹਨ। ਸੂਬਾ ਮੀਹਾਂ ਸਿੰਘ ਆਪਣੇ ਬਾਰਾ ਮਾਹ ਦੇ ਅੱਸੂ ਮਹੀਨੇ ਵਿਚ ਇਉਂ ਲਿਖਦੇ ਹਨ—

'ਅੱਸੂ ਆਸ ਰੱਖੀ ਮੈਂ ਭੀ ਗੁਰਾਂ ਸੰਦੀ,
ਸਾਨੂੰ ਆਣ ਕੇ ਦਰਸ ਦਿਖਾਲ ਸਾਈਂ।
ਤੇਰੇ ਬਾਝ ਲੋਕੀਂ ਸਾਨੂੰ ਦੇਣ ਤਾਹਨੇ,
ਤਾਹਨੇ ਮੇਟ ਤੂੰ ਮੁੱਖ ਦਿਖਾਲ ਸਾਈਂ।
ਮੁੱਖ ਦੇਖੇ ਦੇ ਬਾਝ ਨਾ ਭੁੱਖ ਲਹਿੰਦੀ,
ਭੁੱਖ ਮੁੱਖ ਦੀ ਕਰੇ ਨਿਢਾਲ ਸਾਈਂ।
ਆਓ ਚੀਨੀ ਤੇ ਹੋਏ ਅਸਵਾਰ ਪੀਆ,
ਆ ਕੇ ਸੰਗਤਾਂ ਕਰੋ ਨਿਹਾਲ ਸਾਈਂ'।

ਇਕ ਹੋਰ ਲਿਖਾਰੀ ਸ: ਤੇਜਾ ਸਿੰਘ ਸੋਖਲ ਦੇ ਬਾਰਾਂ ਮਾਹ ਵਿਚ ਸਤਿਗੁਰੂ ਰਾਮ ਸਿੰਘ ਦੇ ਆਉਣ ਦੀ ਉਡੀਕ ਅੱਸੂ ਮਹੀਨੇ ਵਿਚ ਇਸ ਤਰ੍ਹਾਂ ਬਿਆਨ ਕੀਤੀ ਹੈ:

'ਅੱਸੂ ਆਸ ਪੁਜਾਵੋ ਆ ਕੇ
ਲੱਗੀ ਬਹੁਤ ਉਦਾਸੀ।
ਰਾਜੇ ਜਨਕ ਦੇ ਵਾਂਗਰ ਆ ਕੇ
ਕਰ ਦਿਓ ਬੰਦ-ਖਲਾਸੀ।
ਇਕ ਵਾਰ ਜੇ ਦਰਸ ਦਿਖਾਵੋ
ਕੱਟੀ ਜਾਏ ਚੁਰਾਸੀ।
ਸਤਿਗੁਰੂ ਬਾਝੋਂ ਸ਼ਾਂਤ ਨਾ ਆਵੇ
ਮੱਛੀ ਜਿਵੇਂ ਪਿਆਸੀ।'

ਚਤਰ ਸਿੰਘ ਬੀਰ ਆਪਣੇ ਬਾਰਾਂ ਮਾਹ ਵਿਚ ਚਾਰ ਲਾਈਨਾਂ ਵਿਚ ਸਤਿਗੁਰੂ ਰਾਮ ਸਿੰਘ ਜੀ ਦੇ ਆਉਣ ਦੀ ਉਡੀਕ ਅੱਸੂ ਮਹੀਨੇ ਇਵੇਂ ਕਰਦੇ ਹਨ :

'ਅੱਸੂ ਆਸ ਹਮੇਸ਼ ਹੈ,
ਸਾਡੇ ਦਿਲ ਵਿਚਕਾਰ।
ਸੱਦਣ ਤੈਨੂੰ ਸਦਾ ਹੀ,
ਕੂਕੇ ਕੂਕਾਂ ਮਾਰ।'

ਇਨਸਾਨ ਦੀ ਜ਼ਿੰਦਗੀ ਵਿਚ ਖੁਸ਼ੀ ਅਤੇ ਗ਼ਮ ਨਾਲੋ-ਨਾਲ ਚਲਦੇ ਹੀ ਰਹਿੰਦੇ ਹਨ। ਇਸ ਵੱਡੀ ਸਾਰੀ ਦੁਨੀਆ ਵਿਚ ਕੋਈ ਖੁਸ਼ ਹੈ ਤੇ ਕੋਈ ਦੁਖੀ। 'ਮੁਲਕ ਮਾਹੀ ਦਾ ਵਸਦਾ ਕੋਈ ਰੋਂਦਾ ਤੇ ਕੋਈ ਹੱਸਦਾ।' ਇਹ ਇਸੇ ਤਰ੍ਹਾਂ ਹੀ ਚਲਦਾ ਆਇਆ ਹੈ ਤੇ ਇਵੇਂ ਹੀ ਚਲਦਾ ਰਹਿਣਾ ਹੈ। ਇਸੇ ਨਿਰਾਲੇ ਮਹੀਨੇ ਵਿਚ ਨਵੀਆਂ ਖੁਸ਼ੀਆਂ ਵੀ ਪ੍ਰਾਪਤ ਹੁੰਦੀਆਂ ਤੇ ਉਹ ਖੁਸ਼ੀ ਦੇ ਪਲ ਸਾਰੀ ਜ਼ਿੰਦਗੀ ਨਹੀਂ ਭੁੱਲਦੇ। ਏਸ ਕਰਕੇ ਅੱਸੂ ਮਹੀਨੇ ਵਿਚ ਵਿਆਹ-ਸ਼ਾਦੀਆਂ ਵੀ ਬਹੁਤ ਹੁੰਦੀਆਂ ਹਨ। ਤੇ ਨਵੇਂ ਜੋੜਿਆਂ ਨੂੰ ਨਾ ਭੁੱਲਣ ਵਾਲੀਆਂ ਖੁਸ਼ੀਆਂ ਪ੍ਰਾਪਤ ਹੁੰਦੀਆਂ ਹਨ, ਜਦੋਂ ਦੋਨੋਂ ਜੀਵ ਇਕਮਿਕ ਹੋ ਜਾਂਦੇ ਹਨ। ਖਾਸ ਤੌਰ 'ਤੇ ਨਰਾਤਿਆਂ ਦੇ ਦਿਨਾਂ ਵਿਚ ਕਈ ਨਵੇਂ ਵਿਆਹੁਤਾ ਜੋੜਿਆਂ ਦੀ ਜ਼ਿੰਦਗੀ ਦੀ ਸ਼ੁਰੂਆਤ ਹੁੰਦੀ ਹੈ ਤੇ ਉਹ ਇਕ ਦੂਜੇ ਦੇ ਬੰਧਨ ਵਿਚ ਬੱਝ ਜਾਂਦੇ ਹਨ।

ਸਿਰਫ ਏਨਾ ਹੀ ਨਹੀਂ, ਅੱਸੂ ਮਹੀਨੇ ਤੋਂ ਤਿਉਹਾਰ ਵੀ ਸ਼ੁਰੂ ਹੋ ਜਾਂਦੇ ਹਨ। ਗਣੇਸ਼ ਪੂਜਾ, ਲਕਸ਼ਮੀ ਦੀ ਪੂਜਾ ਦੁਸਹਿਰਾ, ਦੀਵਾਲੀ —ਇਨ੍ਹਾਂ ਸਭ ਤਿਉਹਾਰਾਂ ਦੀਆਂ ਤਿਆਰੀਆਂ ਸ਼ੁਰੂ ਹੋ ਜਾਂਦੀਆਂ ਹਨ ਤੇ ਸਮੇਂ-ਸਮੇਂ 'ਤੇ ਇਨ੍ਹਾਂ ਤਿਉਹਾਰੀ ਮੇਲਿਆਂ ਦੀ ਰੌਣਕ ਦੇਖਿਆਂ ਹੀ ਬਣਦੀ ਹੈ। ਬੱਚੇ-ਬੁੱਢੇ ਨੌਜੁਆਨ ਸਭ ਨਰ-ਨਾਰੀ ਖੁਸ਼ੀ-ਖੁਸ਼ੀ ਮੇਲਿਆਂ ਦੀ ਰੌਣਕ ਨੂੰ ਮਾਣਦੇ ਹਨ ਤੇ ਮਿਠਾਈਆਂ ਖਾਂਦੇ ਹਨ।

ਇਨ੍ਹਾਂ ਤਿਉਹਾਰੀ ਮੇਲਿਆਂ ਵਿਚ ਇਕ ਮੇਲਾ ਹੋਰ ਵੀ ਆਉਂਦਾ ਹੈ, ਜਿਹੜਾ ਕਿ ਆਪਣੀ ਮਿਸਾਲ ਆਪ ਹੈ। ਉਹ ਮੇਲਾ ਹੈ—ਨਾਮਧਾਰੀ ਪੰਥ ਦੇ ਮੁੱਖ ਕੇਂਦਰ ਸ੍ਰੀ ਭੈਣੀ ਸਾਹਿਬ ਦਾ। ਇਸ ਮੇਲੇ ਨੂੰ ਕਹਿੰਦੇ ਹਨ—ਅੱਸੂ ਦਾ ਜੱਪ ਪ੍ਰਯੋਗ ਦਾ ਮੇਲਾ। ਇਹ ਪੂਰਾ ਮਹੀਨਾ ਚੱਲਦਾ ਹੈ। ਸਮੂਹਿਕ ਰੂਪ ਵਿਚ ਅੱਠ-ਅੱਠ ਘੰਟੇ ਹਰ ਰੋਜ਼ ਨਾਮ ਸਿਮਰਨ ਕਰਨ ਨੂੰ ' ਜੱਪ-ਪ੍ਰਯੋਗ' ਕਿਹਾ ਜਾਂਦਾ ਹੈ। ਇਸ ਮੇਲੇ ਵਿਚ ਦੇਸ਼-ਵਿਦੇਸ਼ ਤੋਂ ਉਚੇਚੇ ਤੌਰ 'ਤੇ ਆ ਕੇ ਸੰਗਤਾਂ ਅੰਤਰ ਮਨ ਹੋ ਕੇ ਆਪਣੇ ਗੁਰੂ ਦੇ ਦੱਸੇ ਹੋਏ ਸ਼ਬਦ ਆਪਣੇ ਮਨ-ਮਸਤਕ ਵਿਚ ਬਿਠਾ ਕੇ ਜਾਪ ਕਰਦੀਆਂ ਹਨ, ਉਨ੍ਹਾਂ ਦਾ ਪ੍ਰਮਾਤਮਾ ਨਾਲ ਮਿਲਨ ਹੋ ਜਾਂਦਾ ਹੈ। ਇਸੇ ਕਰਕੇ ਸਤਿਗੁਰੂ ਜਗਜੀਤ ਸਿੰਘ ਜੀ ਨੇ ਇਸ ਅੱਸੂ ਮਹੀਨੇ ਨੂੰ ਬੜੀ ਮਹੱਤਤਾ ਦਿੱਤੀ ਹੈ ਤੇ ਅਧਿਆਤਮਕ ਤੌਰ 'ਤੇ ਪ੍ਰਮਾਤਮਾ ਨਾਲ ਮਿਲਣ ਲਈ ਪੂਰਾ ਮਹੀਨਾ ਭਗਤੀ ਕਰਨ ਲਈ ਜਾਂ ਨਾਮ ਸਿਮਰਨ ਕਰਨ ਲਈ

ਏਸ ਮਹੀਨੇ ਨੂੰ ਹੀ ਚੁਣਿਆ ਹੈ।

ਜਦੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਪੰਥ ਦੀ ਵਾਗਡੋਰ ਸੰਭਾਲੀ ਤਾਂ ਆਪ ਪੰਡਿਤ ਬਸੰਤ ਸਿੰਘ ਭਦਾਣਾ (ਜ਼ਿਲ੍ਹਾ ਜਲੰਧਰ) ਨੂੰ ਨਾਲ ਲੈ ਕੇ ਭਜਨ-ਬਾਣੀ ਵਾਸਤੇ ਉਪਰਾਲਾ ਕਰਨ ਲਈ ਸ੍ਰੀ ਭੈਣੀ ਸਾਹਿਬੋਂ ਨਿਕਲ ਤੁਰੇ। ਮਾਤਾ ਜੀਵਨ ਕੌਰ ਜੀ ਨੇ ਪੁੱਛਿਆ, 'ਕਿਉਂ ਜਾਂਦੇ ਹੋ?'

'ਮੇਰਾ ਤਪ ਕਰਨ ਨੂੰ ਚਿੱਤ ਕਰਦੈ' ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਉੱਤਰ ਦਿੱਤਾ।

'ਤੁਸਾਂ ਅੱਗੇ ਬੜਾ ਤੱਪ ਕੀਤਾ ਹੋਇਆ ਹੈ.... ਤਾਂ ਹੀ ਤੁਹਾਨੂੰ ਇਹ ਪ੍ਰਾਪਤੀ ਹੋਈ ਹੈ' ਮਾਤਾ ਜੀ ਨੇ ਆਖਿਆ।

'ਮੈਂ ਬੇਹੀ ਨਹੀਂ ਖਾਣੀ, ਸੱਜਰੀ ਖਾਣੀ ਹੈ' ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਉੱਤਰ ਦਿੱਤਾ।

੧੦ ਸਾਉਣ ਤੋਂ ੨੦ ਭਾਦੋਂ ਤੱਕ ਰੋਪੜ ਵਾਲੀ ਨਹਿਰ ਦੇ ਕਿਨਾਰੇ ਵਾਲੇ ਡੇਰੇ ਤੇ ਕੱਖਾਂ ਦੀ ਕੁੱਲੀ ਵਿਚ ੪੦ ਦਿਨ ਤੱਪ ਕਰਕੇ ਸਤਿਗੁਰੂ ਜੀ ਨੇ ਜਪ-ਪ੍ਰਯੋਗ ਦਾ ਆਰੰਭ ਕੀਤਾ। ਪਹਿਲਾਂ ਸੱਚੇ ਪਾਤਸ਼ਾਹ ਜੀ ਇਹ ਸਾਲਾਨਾ ਜਪ-ਪ੍ਰਯੋਗ ਨਹਿਰ ਵਾਲੇ ਡੇਰੇ ਤੋਂ ਹੀ ਕਰਦੇ ਸਨ ਤੇ ਜਦੋਂ ਤੋਂ ਸੰਨ ੧੯੨੬-੨੭ ਵਿਚ ਬੇਅੰਤ ਜੀ (ਸਤਿਗੁਰੂ ਜਗਜੀਤ ਸਿੰਘ ਜੀ) ਗੜ੍ਹਦੀਵਾਲ ਤੋਂ ਸ੍ਰੀ ਭੈਣੀ ਸਾਹਿਬ ਆਏ, ਉਦੋਂ ਤੋਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਜਪ-ਪ੍ਰਯੋਗ ਸ੍ਰੀ ਭੈਣੀ ਸਾਹਿਬ ਹੀ ਕਰਨ ਲੱਗੇ।

ਨਾਮਧਾਰੀ ਸਿੱਖਾਂ ਦੇ ਨਾਮ ਦੇ ਖਜ਼ਾਨੇ ਨੂੰ ਭਰੀ ਰੱਖਣ ਲਈ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਜਪ-ਪ੍ਰਯੋਗ ਨੂੰ ਇਕ ਬਹੁਤ ਵਿਸ਼ਾਲ ਰੂਪ ਦੇ ਦਿੱਤਾ ਹੈ। ਨਿਯਮਤ ਰੂਪ ਵਿਚ ਅੱਸੂ ਦੇ ਮਹੀਨੇ ਵਿਚ ਜਪ-ਪ੍ਰਯੋਗ ਕਰਨ ਤੋਂ ਇਲਾਵਾ, ਇਹ ਪ੍ਰਯੋਗ ਹੁਣ ਸ੍ਰੀ ਭੈਣੀ ਸਾਹਿਬ ਵਿਚ ਰੋਜ਼ਾਨਾ, ਸਾਰਾ ਸਾਲ ਚਲਦਾ ਹੀ ਰਹਿੰਦਾ ਹੈ। ਜਿਸ ਵਿਚ ਮਾਈ ਭਾਈ, ਬੱਚੇ ਬਿਰਧ ਸਾਰੇ ਹੀ ਸ਼ਾਮਿਲ ਹੁੰਦੇ ਹਨ। ਸਾਰੀ ਸੰਗਤ ਨੂੰ ਪ੍ਰੇਰਕੇ ਵਿਚ ਆਪ ਬੈਠ ਕੇ ਲਗਾਤਾਰ ਅੱਠ-ਅੱਠ ਘੰਟੇ ਨਾਮ ਸਿਮਰਨ ਕਰਨਾ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਮਹਾਨ ਕ੍ਰਿਪਾ ਹੈ।

ਦੇਸ਼-ਵਿਦੇਸ਼, ਦੂਰੋਂ-ਨੇੜਿਓਂ ਸਭ ਸੰਗਤਾਂ ਨੂੰ ਇਸ ਅੱਸੂ ਦੇ ਜਪ-ਪ੍ਰਯੋਗ ਦੇ ਮੇਲੇ ਦੀ ਬੜੀ ਉਤਸੁਕਤਾ ਰਹਿੰਦੀ ਹੈ। ਜੋ ਸੰਗਤਾਂ ਭੈਣੀ ਸਾਹਿਬ ਨਹੀਂ ਜਾ ਸਕਦੀਆਂ ਉਹ ਆਪਣੇ ਹੀ ਪਿੰਡਾਂ-ਸ਼ਹਿਰਾਂ ਜਿਥੇ ਵੀ ਰਹਿੰਦੀਆਂ ਹਨ, ਉਥੇ ਆਪਣੇ ਧਰਮ ਸ਼ਾਲਾਵਾਂ ਜਾਂ ਗੁਰਦੁਆਰਿਆਂ ਵਿਚ ਹੀ ਸਵੇਰੇ ਤੜਕੇ ਇਕੱਠੇ ਹੋ ਕੇ ਆਸਾ ਦੀ ਵਾਰ ਲਾ ਕੇ ਜਪ-ਪ੍ਰਯੋਗ ਕਰਦੀਆਂ ਹਨ। ਤੇ ਅਖੀਰਲੇ ਦਿਨਾਂ ਵਿਚ ਸਮਾਪਤੀ ਕਰਕੇ ਸ੍ਰੀ ਭੈਣੀ ਸਾਹਿਬ ਮੇਲੇ ਵਿਚ ਹਾਜ਼ਰ ਹੋ ਕੇ ਸਤਿਗੁਰੂ ਦੇ ਦਰਸ਼ਨ ਕਰਨਾ ਆਪਣੇ ਆਪ ਨੂੰ ਧੰਨ ਸਮਝਦੀਆਂ ਹਨ। ਅੱਸੂ ਮਹੀਨੇ ਦੇ ਅਖੀਰਲੇ ਚਾਰ ਦਿਨ ਵੱਡੇ ਮੇਲੇ ਦੇ ਹੁੰਦੇ ਹਨ। ਉਨ੍ਹਾਂ ਦਿਨਾਂ ਵਿਚ ਹਰ ਨਾਮਧਾਰੀ ਪਰਿਵਾਰ ਤਾਂ ਕੀ, ਸਭ ਜੋ ਵੀ ਸਤਿਗੁਰੂ ਜਗਜੀਤ ਸਿੰਘ ਦੇ ਦਰਸ਼ਨਾਂ ਦੀ ਸ਼ਰਧਾ ਰੱਖਦੇ ਹਨ ਸਾਰੇ ਹੀ ਮੇਲੇ ਵਿਚ ਸ਼ਾਮਿਲ ਹੁੰਦੇ ਹਨ। ਤੇ ਉਥੇ ਮਿਥੇ ਸਮੇਂ ਮੁਤਾਬਿਕ ਨਾਮ ਸਿਮਰਨ ਕਥਾ ਕੀਰਤਨ ਵਿਚ ਹਿੱਸਾ ਲੈ ਕੇ ਆਪਣੇ ਜਨਮ ਸਫਲਾ ਕਰਨ ਦੀ ਕੋਸ਼ਿਸ਼ ਕਰਦੇ ਹਨ। ਇਸ ਮੇਲੇ ਵਿਚ ਬੇਸ਼ੁਮਾਰ ਸੰਗਤ ਇਕੱਠੀ ਹੰਦੀ ਹੈ। ਜਿਸ ਵੇਲੇ ਸੰਗਤਾਂ ਪੰਡਾਲ ਵਿਚ ਬੈਠੀਆਂ ਹੁੰਦੀਆਂ ਹਨ ਤਾਂ ਨਜ਼ਾਰਾ ਦੇਖਿਆਂ ਹੀ ਬਣਦਾ ਹੈ। ਅਤੇ ਜਿਸ ਟਾਈਮ ਨਾਮ ਸਿਮਰਨ ਹੁੰਦਾ ਹੈ— ਕਿੰਨੀ ਸ਼ਾਂਤੀ, ਕਿੰਨੀ ਚੁੱਪ, ਸਭ ਆਪੋ-ਆਪਣੇ ਨਾਮ ਰਟਨ ਵਿਚ ਮਗਨ ਹੁੰਦੇ ਹਨ।

ਮੇਲੇ ਦੇ ਅਖੀਰਲੇ ਦੋ ਤਿੰਨ ਦਿਨ ਤਾਂ ਇਤਨੀ ਸੰਗਤ ਹੁੰਦੀ ਹੈ, ਮਾਨੋਂ ਦੁਨੀਆ ਦੀ ਖਲਕਤ ਇਥੇ ਹੀ ਇਕੱਠੀ ਹੋ ਗਈ ਹੋਵੇ। ਮੇਲੇ ਦੌਰਾਨ ਖੇਡ ਮੁਕਾਬਲੇ, ਸੰਗੀਤ ਮੁਕਾਬਲੇ, ਹੱਲੇ ਦੇ ਦੀਵਾਨ, ਤੇ ਸਾਰੀ ਸਾਰੀ ਰਾਤ ਦੀਵਾਨ ਹੁੰਦੇ ਰਹਿੰਦੇ ਹਨ। ਕਵੀ ਦਰਬਾਰ ਵਿਚ ਕਵੀਜਨ ਆਪਣੀਆਂ ਕਵਿਤਾਵਾਂ ਸੰਗਤਾਂ ਨੂੰ ਸੁਣਾ ਕੇ ਵਾਹ-ਵਾਹ ਖੱਟਦੇ ਹਨ। ਮੇਲੇ ਵਿਚ ਸਿਆਸੀ, ਸਮਾਜੀ ਨੇਤਾ, ਪੱਤਰਕਾਰ, ਸਾਹਿਤਕਾਰ ਵੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਲਈ ਪਹੁੰਚਦੇ ਹਨ। ਮਾਨ-ਸਨਮਾਨ ਵੀ ਕੀਤੇ ਜਾਂਦੇ ਹਨ। ਨਾਮਧਾਰੀ ਪੰਥ ਦੀ ਚੜ੍ਹਦੀ ਕਲਾ ਵਾਸਤੇ ਕਈ ਵੱਡੇ-ਵੱਡੇ ਪ੍ਰੋਗਰਾਮ ਉਲੀਕੇ ਜਾਂਦੇ ਹਨ, ਜਿਨ੍ਹਾਂ ਨੂੰ ਨੇਪਰੇ ਚਾੜ੍ਹਨ ਲਈ ਨਾਮਧਾਰੀ ਦਰਬਾਰ ਦੀ ਗਠਿਤ ਕੀਤੀ ਹੋਈ ਕਮੇਟੀ ਬੜੇ ਹੀ ਸੁਚੱਜੇ ਤੇ ਸੁਚਾਰੂ ਰੂਪ ਨਾਲ ਤਨੋ-ਮਨੋ ਸੇਵਾ ਕਰਦੀ ਹੈ। ਮੇਲੇ ਦੀ ਸਮਾਪਤੀ ਤੋਂ ਪਹਿਲਾਂ, ਜਿਸ ਵੇਲੇ ਭੋਗ ਪੈਂਦਾ ਹੈ—ਲੜਕੇ-ਲੜਕੀਆਂ ਦੇ ਅਨੰਦ-ਕਾਰਜ ਵੀ ਪੂਰੀ ਮਰਿਯਾਦਾ ਨਾਲ ਹੁੰਦੇ ਹਨ। ਇਸ ਤਰ੍ਹਾਂ ਕੱਤਕ ਦੀ ਸੰਗਰਾਂਦ ਨੂੰ ਸਵੇਰੇ ਵੇਲੇ ਮੇਲੇ ਦੀ ਸਮਾਪਤੀ ਤੋਂ ਬਾਅਦ ਸੰਗਤਾਂ ਸਤਿਗੁਰਾਂ ਦੇ ਦਰਸ਼ਨ ਕਰਕੇ ਅਤੇ ਖੁਸ਼ੀਆਂ ਪ੍ਰਾਪਤ ਕਰਕੇ ਘਰਾਂ ਨੂੰ ਪਰਤਦੀਆਂ ਹਨ।

—ਬਲਦੇਵ

*ਮਾਧੋਪੁਰ (ਫਗਵਾੜਾ)*

# ਮਾਤ ਭੂਪਿੰਦਰ ਸਦ ਪ੍ਰਣਾਮ !

ਮਾ: ਅਮਰੀਕ ਸਿੰਘ

ਹੇ ਮਾਤ ਭੂਪਿੰਦਰ ਸਦ ਪ੍ਰਣਾਮ, ਠੰਢ ਸੀਨੇ ਪਵੇ ਤੇਰਾ ਲਿਆ ਨਾਮ।

ਲਾਲ ਤੇਰਾ ਪਿਆ ਕੌਤਕ ਕਰਦੈ, ਸਭ ਦੀਆਂ ਖਾਲੀ ਝੋਲਾਂ ਭਰਦੈ।
ਸੁਮਰਿਧ ਹੋਏ ਖਾਸ ਆਮ ਹੇ ਮਾਤ ਭੂਪਿੰਦਰ ਸਦ ਪ੍ਰਣਾਮ।

ਦੁੱਖ ਨਹੀਂ ਛੱਡਦਾ ਖੂੰਜੀ ਵਿਥੀਂ, ਹਰ ਸੰਕਟ ਨੂੰ ਅਪਣੇ ਹੱਥੀਂ।
ਕਰ ਦੇਂਦੈ ਬਿਲਕੁਲ ਨਾਕਾਮ ਹੇ ਮਾਤ ਭੂਪਿੰਦਰ ਸਦ ਪ੍ਰਣਾਮ।

ਦੂਰ ਭਜਾਂਦੈਂ ਸਭ ਆਫਤਾਂ, ਬਿਨਾਂ ਮੰਗਿਆਂ ਬਖਸ਼ੇ ਦਾਤਾਂ।
ਨਾ ਕੀਮਤ ਨਾ ਲਵੇ ਦਾਮ, ਹੇ ਮਾਤ ਭੂਪਿੰਦਰ ਸਦ ਪ੍ਰਣਾਮ।

ਜਿੱਥੇ ਚਰਨ ਪਵਿੱਤਰ ਧਰਦੈ, ਅੰਮ੍ਰਿਤ ਦਾ ਓਥੋਂ ਝਰਨਾ ਝਰਦੈ,
ਬਣ ਜਾਂਦੀ ਉਹ ਥਾਂ ਇਕ ਧਾਮ ਹੇ ਮਾਤ ਭੂਪਿੰਦਰ ਸਦ ਪ੍ਰਣਾਮ।

ਸੁਖਾਂ ਦਾ ਉਸ ਨੇ ਤਾਣਾ ਤਣਿਆ, ਹਲਤ-ਪਲਤ ਦਾ ਵਾਰਸ ਬਣਿਆ,
ਦਵੇ ਸੁਆਰ ਆਗਾਜ਼ ਅੰਜਾਮ, ਹੇ ਮਾਤ ਭੂਪਿੰਦਰ ਸਦ ਪ੍ਰਣਾਮ।

ਫੇਰਦਾ ਏ ਭਾਗਾਂ ਦਾ ਚਰਖਾ, ਰਹਿਮਤ ਦੀ ਕਰਦਾ ਏ ਵਰਖਾ,
ਦਿਨੇ ਰਾਤ ਅਤੇ ਸੁਬ੍ਹਾ ਸ਼ਾਮ, ਹੇ ਮਾਤ ਭੂਪਿੰਦਰ ਸਦ ਪ੍ਰਣਾਮ।

ਇਹ ਦਰ ਰਹੇ ਆਬਾਦ ਹੇ ਮਾਤਾ, ਲਖ ਵਾਰੀ ਧੰਨਵਾਦ ਹੇ ਮਾਤਾ,
ਨਿਓਂ ਨਿਓਂ ਕਰਾਂ ਹਜ਼ਾਰ ਸਲਾਮ, ਹੇ ਮਾਤ ਭੂਪਿੰਦਰ ਸਦ ਪ੍ਰਣਾਮ।

ਲਾਲ ਤੇਰਾ 'ਅਮਰੀਕ' ਜਿਹਾਂ ਨੂੰ, ਭਾਗਾਂ ਦੇ ਬੱਸ ਠੀਕ ਜਿਹਾਂ ਨੂੰ,
ਦੇਂਦਾ ਏ ਹਰ ਸੁਖ ਆਰਾਮ ਹੇ ਮਾਤ ਭੂਪਿੰਦਰ ਸਦ ਪ੍ਰਣਾਮ।

# ਬੈਂਤਾਂ– ਅਲੀ ਸ਼ੇਰ ਦੀਆਂ

*ਸੁਵਰਨ ਸਿੰਘ ਵਿਰਕ ਉਰਫ ਅਲੀ ਸ਼ੇਰ*

ਸੋਚ ਮੁੱਢ ਕਦੀਮ ਮਨੁੱਖ ਤਾਈਂ
ਪਸ਼ੂ-ਜਗਤ ਤੋਂ ਜਿਹੜੀ ਨਿਖੇੜਦੀ ਹੈ
ਉਂਗਲ ਸੂਝ ਦੀ ਨੀਝ ਦੀ ਪਕੜ ਕੰਨੀ,
ਪਹੀਆ ਜ਼ਿੰਦਗੀ ਦਾ ਰਹੀ ਗੇੜਦੀ ਹੈ।
ਕਿਰਤ ਮੂਲ ਇਨਸਾਨ ਦੀ ਸਿਰਜਣਾ ਦਾ,
ਕਿਲੇ ਭਰਮ ਭੁਲੇਖੇ ਦੇ ਛੇੜਦੀ ਹੈ।
ਜਿਊਣਾ ਸੱਚ ਤੇ ਮੌਤ ਨੂੰ ਝੂਠ ਕਹਿਕੇ,
ਜੜ੍ਹ ਵੱਤ ਗਿਆਨ ਨੂੰ ਛੇੜਦੀ ਹੈ।
ਜੀਵਨ ਲੰਮੀ ਪੁਲਾਂਘ ਅਗਾਂਹ ਵੱਲੇ,
ਪਿੱਛਲ-ਖੁਰਿਆਂ ਨੂੰ ਮੌਤ ਸਹੇੜਦੀ ਹੈ।
ਜ਼ਖਮੀ ਸਮੇਂ ਤੇ ਜਦੋਂ ਅੰਗੂਰ ਆਵੇ
ਲੋਭੀ ਨਸ਼ਤਰਾਂ ਨਾਲ ਉਚੇੜਦੀ ਹੈ।
ਥੋਥੇ ਚਨੇ ਵਾਂਗੂ ਵਿਚੋਂ ਸੱਖਣੀ ਏ,
ਸ਼ਬਦਾਂ ਵਿਚ ਗਿਆਨ ਘੁਸੇੜਦੀ ਹੈ।
'ਅਲੀ ਸ਼ੇਰ' ਉਸ ਨਜ਼ਰ ਨੂੰ ਭਾਲਦਾ ਹੈ,
ਜਿਹੜੀ ਧਰਤ ਦੀ ਪਕੜ ਦੇ ਨੇੜਦੀ ਹੈ।੧।

------

ਸਫਰ ਨਿਜ ਤੋਂ ਪਰ ਦਾ ਜੋ ਕਰਦੇ,
ਏਥੇ ਓਥੇ ਦੇ ਭੇਤ ਨੂੰ ਪਾ ਲੈਂਦੇ।
ਸਮਝਣ ਫਲਸਫੇ ਨੂੰ ਫੈਲਸੂਫੀਆਂ ਜੋ,
ਆਵਾਗਉਣ 'ਚ ਉਮਰ ਗੁਆ ਲੈਂਦੇ।
ਚੇਲਾ ਬਣੇ ਬਿਨਾਂ ਬਣਨ ਗੁਰੂ ਜਿਹੜੇ,
ਫਾਥੇ ਆਪ ਤੇ ਸੰਗ ਫਹਾ ਲੈਂਦੇ।
ਦੋ ਦੂਣੀ ਦੇ ਚੱਕਰਾਂ ਵਿਚ ਫਸ ਕੇ,
ਜੀਵਨ ਆਪਣਾ ਨਰਕ ਬਣਾ ਲੈਂਦੇ।
ਨਿਗਾਹ ਜਾਏ ਨਾ ਕੱਖਾਂ ਦੀਆਂ ਕੁੱਲੀਆਂ ਤੇ,
ਉੱਤੇ ਧੌਲਰਾਂ ਨਜ਼ਰ ਗਡਾਅ ਲੈਂਦੇ।
ਜੇ ਕੋਈ ਸਬਰ ਸੰਤੋਖ ਦੀ ਗੱਲ ਕਰਦਾ
ਜਾਹਿਲ ਆਖ ਕੇ ਖਹਿੜਾ ਛੁਡਾਅ ਲੈਂਦੇ।
ਲੋੜਾਂ ਥੋੜੀਆਂ ਪੂਰੀਆਂ ਹੋਣ ਛੇਤੀ,
ਏਸ ਗੁਰ ਤੋਂ ਕੰਨੀ ਖਿਸਕਾ ਲੈਂਦੇ।
'ਅਲੀ ਸ਼ੇਰ' ਚਿੰਤਾ ਭੱਠ ਝੋਕਣੇ ਲਈ
ਆਪੇ ਤਨ ਤੰਦੂਰ ਨੂੰ ਤਾਅ ਲੈਂਦੇ।੨।

ਭੁੱਲਾ ਸੌਣ 'ਚ ਪੁਰੇ ਦਾ ਜਿਵੇਂ ਆਵੇ,
ਏਦਾਂ ਨਵੇਂ ਖਿਆਲਾਂ ਨੂੰ ਭਾਲਿਆ ਕਰ।
ਜਿਹੜੇ ਆਪਣੇ-ਆਪ ਦੀ ਖ਼ੈਰ ਮੰਗਣ,
ਐਸੇ ਸੱਜਣਾਂ ਨੂੰ ਸਦਾ ਟਾਲਿਆ ਕਰ।
ਬੀਤੇ ਵਿਚ ਜੋ ਚੰਗਾ ਹੈ ਲੱਭਣੇ ਲਈ,
ਸਦਾ ਨ੍ਹੇਰੀਆਂ ਗੁੱਠਾਂ ਹੰਗਾਲਿਆ ਕਰ।
ਤੇਰੀ ਜ਼ਿੰਦਗੀ 'ਚ ਜਿਨ੍ਹਾਂ ਰੰਗ ਭਰਿਆ,
ਦੀਦੇ ਉਨ੍ਹਾਂ ਦੀ ਯਾਦ 'ਚ ਗਾਲਿਆ ਕਰ।
ਕਰ ਬਦਰੰਗ ਨਾ ਕੁਦਰਤੀ ਦੌਲਤਾਂ ਨੂੰ,
ਪੌਣ ਪਾਣੀ ਤੇ ਧਰਤ ਸੰਭਾਲਿਆ ਕਰ।
ਤੇਰੇ ਪਿੰਡ ਵਿਚ ਜਿਹਦਾ ਨਹੀਂ ਕੋਈ ਜਾਣੂ,
ਉਹਨੂੰ ਆਪਣੇ ਕੋਲ ਬਹਾਲਿਆ ਕਰ।
ਗੂੰਜਣ ਬਾਲ ਕਿਲਕਾਰੀਆਂ ਸਦਾ ਏਥੇ,
ਜਾਬਰ ਤਾਈਂ ਘਸੁੰਨ ਵਿਖਾਲਿਆ ਕਰ।
'ਅਲੀ ਸ਼ੇਰ' ਜੇ ਅੱਖ ਉਦਾਸ ਹੋਵੇ,
ਦੀਵੇ ਆਸ ਉਮੀਦ ਦੇ ਬਾਲਿਆਂ ਕਰ।੩।

------

ਪਾਸਾ ਵੱਟ ਨਾ ਪੋਹਲੀ ਦੇ ਕੰਡਿਆਂ ਤੋਂ
ਤੈਨੂੰ ਝਾਕ ਜੇ ਫੁੱਲ ਗੁਲਾਬ ਦੀ ਹੈ।
ਫੋਲ ਮਨ ਦੀਆਂ ਤਹਿਆਂ ਹਨੇਰੀਆਂ ਨੂੰ
ਸੂਰਤ ਵੇਖਣੀ ਜੇ ਆਫ਼ਤਾਬ ਦੀ ਹੈ।
ਜੇ ਤੂੰ ਜਮ੍ਹਾਂ ਘਟਾਵਾਂ 'ਚੋਂ ਨਿਕਲ ਜਾਵੇਂ,
ਗੱਲ ਇਹੋ ਈ ਖਰੀ ਹਿਸਾਬ ਦੀ ਹੈ।
ਵੱਡੇ ਸਾਹਿਬ ਦਾ ਥਾਪੜਾ ਜਦੋਂ ਫਿਰਿਆ
ਬਦਲੀ ਬਦਲੀ ਨੁਹਾਰ ਜਨਾਬ ਦੀ ਹੈ।
ਬੰਦਾ ਆਪ ਬਦਖੋਈਆਂ ਦਾ ਹੈ ਪੁਤਲਾ,
ਪੁਣੀ ਸਦਾ ਗਈ ਘੁੱਟ ਸ਼ਰਾਬ ਦੀ ਹੈ।
ਖ਼ਤ ਪੌਣ ਪਰਦੇਸੀਂ ਉਡਾ ਲੈ ਗਈ,
ਬਾਕੀ ਝਾਕ ਹੁਣ ਕਿਹੜੇ ਜੁਆਬ ਦੀ ਹੈ।
ਪੈਰਾਂ ਵਿਚ ਮਧੋਲ ਨਾ ਛਿੱਗਿਆਂ ਨੂੰ,
ਗੱਲ ਈਹੋ ਈ ਵੱਡੀ ਸੁਆਬ ਦੀ ਹੈ।
'ਅਲੀ ਸ਼ੇਰ' ਛਾਂਗੇ ਹੋਏ ਰੁੱਖ ਵਾਂਗੂ,
ਸ਼ਕਲ ਬਦਲ ਗਈ ਸੁਹਣੇ ਪੰਜਾਬ ਦੀ ਹੈ।੪।

ਰਹਿ ਜਾਏਂਗਾ ਬੇ ਪਛਾਣ ਹੋ ਕੇ,
ਝੱਲ ਕੁੱਦਿਆ ਨਾਂ ਕਮਾਉਣ ਦਾ ਈ।
ਸੁੱਕੇ ਪੱਤੇ ਵਾਂਗੂੰ ਰਹਿਸੇਂ ਡੋਲਦਾ ਤੂੰ,
ਸ਼ੌਕ ਅੰਬਰੀਂ ਗੁੱਡੀ ਚੜ੍ਹਾਉਣ ਦਾ ਈ।
ਲਈਏ ਪੜ੍ਹ ਮਜ਼ਮੂਨ ਸਭ ਚਿਹਰਿਆਂ ਤੋਂ,
ਆਵੇ ਢੰਗ ਜੇ ਹਰਫ਼ ਉਠਾਉਣ ਦਾ ਈ।

'ਮਉਲਾ! ਮੇਲ ਖਾਂ ਚਿਰੀਂ ਵਿਛੁੰਨਿਆਂ ਨੂੰ'
ਈਹੋ ਅੰਤਰਾ ਫ਼ੱਕਰ ਦੇ ਗਾਉਣ ਦਾ ਈ।
ਰੀਝਾਂ ਮੋਹੀਆਂ ਫੇਰ ਮੁਟਿਆਰ ਹੋਈਆਂ,
ਮੌਸਮ ਰੁੱਠੜੇ ਯਾਰ ਮਨਾਉਣ ਦਾ ਈ।
ਤਿੜਾਂ ਪਾਟੀਆਂ ਮਿੱਟੀ 'ਚੋਂ ਸੇਕ ਆਵੇ,
ਚੰਗਾ ਨਾ ਕਢਾਇਆ ਸਾਉਣ ਦਾ ਈ।
ਬੇਲਾ ਸੈਨਤਾਂ ਮਾਰਦਾ ਬੇਲੀਆ ਓ,
ਵੇਲਾ ਵੰਝਲੀ ਹੋਠ ਛੁਹਾਉਣ ਦਾ ਈ।
'ਅਲੀ ਸ਼ੇਰ' ਧੁਆਂਖਿਆਂ ਆਲਿਆਂ ਤੇ,
ਸਮਾਂ ਆ ਗਿਆ ਦੀਪ ਜਗਾਉਣ ਦਾ ਈ।੫।

------

ਮਹਿਕਾਂ ਰਹੁ ਖਲਾਰਦਾ ਚਹੁੰ ਪਾਸੀਂ
ਕਿਤੇ ਖੁਸ਼ਬੂ ਕਿਤੇ ਖੁਮਾਰ ਬਣ ਕੇ।
ਵੱਸ ਨੈਂ ਝਨਾਂ ਦੀ ਲਹਿਰ ਉੱਤੇ,
ਕਿਸੇ ਅੱਖ ਵਿਚ ਕਜਲੇ ਦੀ ਧਾਰ ਬਣਕੇ।
ਆ ਫੇਰ ਜੁਆਬੀ ਕਾਟ ਵਾਂਗੂੰ
ਜਿੱਥੇ ਪਹੁੰਚਿਆਂ ਸੈਂ ਡਾਕ ਤਾਰ ਬਣ ਕ
ਮਿਲ ਜਦੋਂ ਵੀ ਚੜ੍ਹਦੀਆਂ ਕਲਾਂ ਲੈ ਕੇ,
ਐਵੇਂ ਮਿਲ ਨਾ ਕੋਈ ਬੀਮਾਰ ਬਣਕੇ।
ਮਿਲ ਬੰਦਿਆਂ ਵਾਂਗ ਹੀ ਬੰਦਿਆਂ ਨੂੰ,
ਨਾ ਕਿ ਸ਼ਾਹ ਸਾਮੰਤ ਸਰਦਾਰ ਬਣਕੇ।
ਰਹੁ ਗੂੰਜਦਾ ਤਖ਼ਤ ਹਜਾਰਿਆਂ ਵਿਚ
ਕਿਸੇ ਚਰਖੜੇ ਦੀ ਘੁਮਕਾਰ ਬਣਕੇ।
ਜੇਕਰ ਚੁੱਪ ਰਹਿਣਾ ਨੀਵੀਂ ਘੱਤ ਬਹੀਏ,
ਜਾਂ ਫਿਰ ਬੋਲੀਏ ਨੰਗੀ ਤਲਵਾਰ ਬਣਕੇ।
'ਅਲੀ ਸ਼ੇਰ' ਮੁਹੱਬਤਾਂ ਜੱਗ ਦੀਆਂ,
ਰਹਿ ਗਈਆਂ ਨੇ ਕੂੜਾ ਵਪਾਰ ਬਣਕੇ।੬।

ਮੁਰਦਾ ਦੇਹ ਇਸਥਿਤ ਇਕ ਥਾਉਂ ਰਹਿੰਦੀ,
ਜਿਊਂਦੀ ਰੂਹ ਤਬਦੀਲੀਆਂ ਭਾਲਦੀ ਹੈ।
ਜਿਹੜੇ ਆਪਣੀ ਨਿਜ ਦੇ ਹੈਣ ਕੈਦੀ,
ਕਾਲ ਕੋਠੜੀ ਉਹਨਾਂ ਦੇ ਨਾਲ ਦੀ ਹੈ।
ਨੇਕੀ ਖੱਟ ਨਿਆਂ ਦੇ ਪੰਧ ਪੈ ਕੇ,
ਜਿੰਦ ਭਵਾਂ ਕਿੰਨੇ ਜਫਰ ਜਾਲਦੀ ਹੈ।
ਸਾਡੀ ਤੋਰ ਦਰਿਆਵਾਂ ਦੇ ਰਾਹ ਬਦਲੇ
ਨਿਤ ਨਵੇਂ ਸਮੁੰਦਰ ਹੰਗਾਲਦੀ ਹੈ।
ਕੰਡੇ ਕਿਸੇ ਦੀ ਪੀੜ ਮਨਾਉਣ ਜਿਹੜੇ
ਤਾਂਘ ਸਦਾ ਤੋਂ ਉਸ ਖ਼ਿਆਲ ਦੀ ਹੈ।
ਥੋਥੇ ਫ਼ਲਸਫ਼ੇ ਦੀ ਅਜੇ ਚੜ੍ਹੀ ਗੁੱਡੀ,
ਸਾਨੂੰ ਮਾਰ ਹੀ ਨਵੇਂ ਖਿਆਲ ਦੀ ਹੈ।
ਵੇਲਾ ਆਉਣ 'ਤੇ ਅੱਖ ਬੂਆ ਬਹਿੰਦੇ,
ਜਿੰਦ ਜਿਨ੍ਹਾਂ ਲਈ ਘਾਲਣਾ ਘਾਲਦੀ ਹੈ।
'ਅਲੀ ਸ਼ੇਰ' ਸੌਦਾ ਸਿਰੇ ਕਿਵੇਂ ਚੜ੍ਹਸੀ,
ਖੋਟੀ ਨੀਤ ਹੀ ਜਦੋਂ ਦਲਾਲ ਦੀ ਹੈ।੭।

-------

ਅੰਬਰ ਵਿਚ ਉਡਾਰੀਆਂ ਲਾਉਣ ਵਾਲੇ,
ਵੱਸ ਪੈ ਗਏ ਹਾਂ ਘੁੰਮਣ ਘੇਰੀਆਂ ਦੇ।
ਜਿਊਣਾ ਕੁੱਲ ਤੋਂ ਔਖਾ ਜਹਾਨ ਅੰਦਰ,
ਅਰਥ ਬਦਲ ਗਏ ਤੇਰੀਆਂ ਮੇਰੀਆਂ ਦੇ।
ਜਦੋਂ ਪੁੰਨਿਆ ਮੱਸਿਆ ਇਕ ਹੋਈਆਂ
ਜਾਗਣ ਭਾਗ ਕੀ ਰਾਤਾਂ ਹਨੇਰੀਆਂ ਦੇ।
ਤੇਰਾ ਪਰਖਿਆ ਗਿਆ ਗਿਆਨ ਸਾਰਾ,
ਵਲ ਨਿਕਲੇ ਵਲੀ ਕੰਧੇਰੀਆਂ ਦੇ।
ਕਾਹਲ ਮੁੱਕ ਗਈ ਕਿਤੇ ਵੀ ਪਹੁੰਚਣੇ ਦੀ,
ਮੁਜਰਮ ਬਣ ਗਏ ਹਾਂ ਸੱਭੇ ਦੇਰੀਆਂ ਦੇ।
ਦੇਣ ਲੈਣ ਜਹਾਨ ਦਾ ਹੋਏ ਲੇਖਾ,
ਲੇਖੇ ਨਹੀਂ ਹੁੰਦੇ ਹਿੰਜਾਂ ਕੇਰੀਆਂ ਦੇ।
ਚੰਗੇ ਲੱਗਦੇ ਪੱਗ ਲੁਹਾ ਕੇ ਵੀ,
ਬੇਰ ਮਿੱਠੜੇ ਜੱਗ ਦੀਆਂ ਬੇਰੀਆਂ ਦੇ।
'ਅਲੀ ਸ਼ੇਰ' ਸੁਣਾਵਾਂਗੇ ਸੁਣੀ ਸਾਰੇ,
ਕਿੱਸੇ ਜੋਗੀਆਂ ਵਾਲੀਆਂ ਫੇਰੀਆਂ ਦੇ।੮।

------

ਨਾ ਇਹ ਸੁਪਨ ਕੋਈ ਨਾ ਇਹ ਬੁਲਬੁਲਾ ਈ,
ਇਹ ਬੜਾ ਈ ਬੇਪ੍ਰਵਾਹ ਬੇਲੀ।
ਇਹ ਸੱਦ ਏ ਰਾਂਝੇ ਦੀ ਵੰਝਲੀ ਦੀ,
ਵਿਚ ਗੂੰਜਦਾ ਏ ਬਣ ਕੇ ਸਾਹ ਬੇਲੀ।
ਮਹੀਂਵਾਲ ਹੈ ਧੜਕਦਾ ਵਿਚ ਸੀਨੇ,
ਪਾਏ ਜਿਹਨੇ ਦਰਿਆਵਾਂ ਨੂੰ ਗਾਹ ਬੇਲੀ।
ਜਾਂ ਫਿਰ ਤੇਸਾ ਇਹ ਕਿਸੇ ਫਰਿਹਾਦ ਦਾ ਹੈ,
ਦਿੱਤੇ ਪਰਬਤਾਂ ਦੇ ਛਉਡੇ ਲਾਹ ਬੇਲੀ।
ਇਹ ਉਪਦੇਸ਼ ਹੈ ਨਾਨਕ ਫ਼ਿਲਾਸਫ਼ਰ ਦਾ,
ਕਰ ਕਿਰਤ ਤੇ ਵੰਡ ਕੇ ਖਾਹ ਬੇਲੀ।
ਪੁੱਛ ਤਵੀ ਹੇਠਾਂ ਬਲਦੀ ਲਾਟ ਕੋਲੋਂ,
ਕਿਵੇਂ ਰਹੀਦੈ ਵਿਚ ਰਜ਼ਾ ਬੇਲੀ।
ਪੁੱਛ ਜਾਮਾ ਮਸੀਤ ਦੀਆਂ ਪੌੜੀਆਂ ਤੋਂ
ਸੱਚ ਕਹਿਣ ਦੀ ਕੀ ਸਜ਼ਾ ਬੇਲੀ।
ਜਾਂ ਫਿਰ ਪੁੱਛ ਰੰਗੂਨ ਦੇ ਬੰਗਲੇ ਤੋਂ,
ਦੇਂਦੇ ਆਪਣੇ ਕਿੱਥੇ ਪੁਚਾ ਬੇਲੀ।
'ਅਲੀ ਸ਼ੇਰ' ਭਰੋਸਾ ਕੀ ਮੌਤ ਦਾ ਏ,
ਦਿੱਤੀ ਬਣੀ ਹੋਈ ਖੇਡ ਗੁਆ ਬੇਲੀ।੯।

*ਕਰੀਵਾਲਾ (ਸਿਰਸਾ)-125075.*

## .ਗ਼ਜ਼ਲ

*-ਅਮਰਜੀਤ ਸਿੰਘ ਸੰਧੂ*

ਯਾ ਰੱਬ! ਪ੍ਰਾਪਤੀ ਨਾ ਆਵੇ 'ਗ਼ਰੂਰ' ਹੋ ਕੇ।
ਤੇਰਾ ਨਾਮ ਵੀ ਲਬਾਂ ਤੇ, ਆਵੇ 'ਸਰੂਰ' ਹੋ ਕੇ।

ਘਰ ਭਰ ਗਿਆ ਦਰਾਂ ਤੱਕ, ਪਰ ਦਿਲ ਨਹੀਂ ਸੀ ਭਰਿਆ,
ਦਿਲ ਨੂੰ ਮਿਲੀ ਤ੍ਰਿਪਤੀ, ਸਾਬਰ-ਸਬੂਰ ਹੋ ਕੇ।

ਜਾ ਜਾ ਕੇ ਜੰਗਲਾਂ ਵਿਚ, ਉਸ ਨੂੰ ਮੈਂ ਕਿਉਂ ਪੁਕਾਰਾਂ,
ਮਿਲਦੈ ਜੋ ਦਿਲ 'ਚ ਮੈਨੂੰ, ਹਾਜ਼ਰ-ਹਜ਼ੂਰ ਹੋ ਕੇ।

ਜਿਸ ਦਿਨ ਤੋਂ ਨੇੜੇ ਹੋ ਕੇ, ਪ੍ਰੀਤਮ ਨੂੰ ਵੇਖਿਐ ਮੈਂ,
ਉਸ ਦਿਨ ਤੋਂ ਵੇਖਦਾ ਹਾਂ, ਦੁਨੀਆਂ ਨੂੰ ਦੂਰ ਹੋ ਕੇ।

ਉਸ ਦੀ ਰਜ਼ਾ 'ਚ ਏਨਾਂ, ਬੇਫ਼ਿਕਰ ਹੋ ਗਿਆ ਹਾਂ,
ਭੋਗੀ ਹੈ ਬਾਦਸ਼ਾਹਤ, ਉਸ ਦਾ ਮਜ਼ੂਰ ਹੋ ਕੇ।

ਝੂਠਾ ਮੂੰਹ ਲੈ ਕੇ ਜਾਊਂ, ਸੱਚੇ ਦੇ ਦਰ 'ਤੇ ਕਿੱਦਾਂ,
ਤਾ-ਉਮਰ ਏਹੋ ਗ਼ਮ ਹੀ, ਵਗਿਆ ਨਸੂਰ ਹੋ ਕੇ।

ਮਿੱਟੀ ਇਹੋ ਨਾ ਕਿਧਰੇ, ਬਣ ਜਾਏ ਕਬਰ ਤੇਰੀ,
ਮਿੱਟੀ ਨਾ ਪੁੱਟ ਕਿਸੇ ਦੀ, ਐਨਾ ਕਰੂਰ ਹੋ ਕੇ।

ਇਕ ਪਲ 'ਚ ਵੇਖੀਂ ਤੈਨੂੰ, ਸਾਬਤ-ਸਬੂਤ ਕਰ ਦਊ,
ਡਿੱਗੇਂਗਾ ਜਦ ਵੀ ਉਸ ਦੇ ਦਰ ਚੂਰ-ਚੂਰ ਹੋ ਕੇ।

ਬਖ਼ਸ਼ੀ ਹੈ ਉਸ ਨੇ 'ਸੰਧੂ' ਇਕ ਨੂਰ ਦੀ ਪਟਾਰੀ,
ਜਾਵਾਂਗੇ ਉਸ ਦੇ ਦਰ 'ਤੇ, ਹੁਣ ਨੂਰ ਨੂਰ ਹੋ ਕੇ।

*421-ਦਕੋਹਾ (ਜਲੰਧਰ)*

## .ਗ਼ਜ਼ਲ

*ਮਹਿਮਾ ਸਿੰਘ ਤੂਰ*

ਅੱਖਾਂ ਵਿਚ ਸਰੂਰ ਹੈ ਭਰਦੀ ਚੜ੍ਹਦੀ ਕਲਾ ਦੀ ਓਟ।
ਬੰਦੇ ਨੂੰ ਪਰਨੂਰ ਹੈ ਕਰਦੀ ਚੜ੍ਹਦੀ ਕਲਾ ਦੀ ਓਟ।

ਇਸ ਦੇ ਲੜ ਲੱਗ ਭੁੱਲ ਜਾਵੇ ਹਰ ਢਹਿੰਦੀ ਕਲਾ ਦੀ ਗੱਲ,
ਪੱਕੇ ਪੱਬ ਜ਼ਮੀਨ 'ਤੇ ਧਰਦੀ ਚੜ੍ਹਦੀ ਕਲਾ ਦੀ ਓਟ।

ਖੋਟ ਨਾ ਕੋਈ ਮਨ ਵਿਚ ਰਹਿੰਦੀ ਜੋ ਇਸ ਤੋਂ ਲੈਂਦਾ ਸੇਧ,
ਹਰ ਮੁਸ਼ਕਲ ਨੂੰ ਦੂਰ ਹੈ ਕਰਦੀ ਚੜ੍ਹਦੀ ਕਲਾ ਦੀ ਓਟ।

ਕਿੰਨੇ ਵੱਡੇ ਟੀਚੇ ਹੋਵਣ ਸਭ ਨੂੰ ਲਵੇ ਇਹ ਜਿੱਤ,
ਹਰ ਭਵ-ਸਾਗਰ ਪਾਰ ਹੈ ਕਰਦੀ ਚੜ੍ਹਦੀ ਕਲਾ ਦੀ ਓਟ।

ਹਰ ਵੇਲੇ ਇਨਸਾਨ ਦੇ ਦਿਲ ਨੂੰ ਕਰਦੀ ਰਹੇ ਮਜ਼ਬੂਤ,
ਜੀਵਨ ਨੂੰ ਭਰਪੂਰ ਹੈ ਕਰਦੀ ਚੜ੍ਹਦੀ ਕਲਾ ਦੀ ਓਟ।

ਐਸੇ ਚਿੰਤਨ ਨਾਲੋਂ ਸੁੱਚੀ ਜੋਤ ਕਿਤੇ ਨਾ ਜਗਦੀ ਹੋਰ,
ਸਾਹਾਂ ਦੇ ਵਿਚ ਜੋਸ਼ ਹੈ ਭਰਦੀ ਚੜ੍ਹਦੀ ਕਲਾ ਦੀ ਓਟ।

ਇਹ ਚਿੰਤਨ 'ਨਾਨਕ' ਨੇ ਦਿੱਤਾ ਹਰ ਯੁਗ ਵਿਚ ਰਹੇ ਜੋ ਸੱਚ,
ਖ਼ਾਕੀ ਨੂੰ ਵੀ 'ਨੂਰ' ਹੈ ਕਰਦੀ ਚੜ੍ਹਦੀ ਕਲਾ ਦੀ ਓਟ।

----

## .ਗ਼ਜ਼ਲ / *-ਸਰਵਨ ਰਾਹੀ*

ਯਾਰ ਮੇਰੇ ਸੁਣਨਗੇ ਜਦੋਂ ਮੌਤ ਨੂੰ
ਫੁੱਲ ਅਰਥੀ ਮੇਰੀ ਤੇ ਸਜਾ ਜਾਣਗੇ।
ਮੇਰੇ ਗੀਤਾਂ ਦਾ ਬਲਦਾ ਸਿਵਾ ਵੇਖ ਕੇ
ਹੰਝ ਨੈਣਾਂ 'ਚੋਂ ਆਪਣੇ ਵਹਾ ਜਾਣਗੇ।

ਰੁੱਖ ਦੁੱਖਾਂ ਦੇ ਆਪਾਂ ਰਹੇ ਪਾਲਦੇ
ਛਾਵਾਂ ਠੰਢੀਆਂ ਨਾ ਆਪਾਂ ਹੰਢਾਈਆਂ ਕਦੀ,
ਪੱਤ ਉਮਰਾਂ ਦੇ ਪੀਲੇ ਜਦੋਂ ਹੋ ਗਏ
ਬੁੱਲੇ ਹੋਣੀ ਦੇ ਰੁੱਖਾਂ ਤੋਂ ਲਾਹ ਜਾਣਗੇ।

ਆਪਾਂ ਯਾਰਾਂ ਦੀ ਯਾਰੀ 'ਚ ਪੂਰੇ ਰਹੇ
ਗੀਤ ਖੁਸ਼ੀਆਂ ਦੇ ਗ਼ਮੀਆਂ 'ਚ ਗਾਉਂਦੇ ਰਹੇ,
ਕੀ ਪਤਾ ਸੀ ਕਿ ਮਹਿਰਮ ਦਿਲਾਂ ਦੇ ਮੇਰੇ
ਮੈਨੂੰ ਮਿੱਟੀ 'ਚ ਆਖ਼ਰ ਮਿਲਾ ਜਾਣਗੇ।

ਮੇਰੇ ਬੂਹੇ ਉਦਾਸੀ ਪਈ ਭਟਕਦੀ
ਹੋਂਦ ਮੇਰੀ ਸਲੀਬਾਂ 'ਤੇ ਹੈ ਲਟਕਦੀ,
ਸਹਿਮ ਹੈ ਮੇਰੇ ਦਿਲ ਨੂੰ ਤਾਂ ਏਸ ਗੱਲ ਦਾ
ਗ਼ਮ ਜਵਾਨੀ ਨੂੰ ਏਦਾਂ ਹੀ ਖਾ ਜਾਣਗੇ।

ਹਰਫ਼ ਮੇਰੀ ਵਫ਼ਾ ਦੇ ਲਿਖੇ ਰਹਿਣਗੇ
ਇਹ ਦੁਨੀਆ ਸਲਾਮਤ ਜਦੋਂ ਤੀਕ ਹੈ,
ਜੀਣਾ ਖੰਡਰਾਂ 'ਚ ਔਖਾ ਬੜਾ ਹੋ ਗਿਆ,
'ਰਾਹੀ' ਮੰਜ਼ਿਲਾਂ ਦੇ ਰਾਹ ਰੁਸ਼ਨਾ ਜਾਣਗੇ।

# ਦੋ ਗੀਤ / ਇੰਦਰਜੀਤ ਹਸਨਪੁਰੀ



## ਮਾਏ ਨੀ ਮਾਏ....

ਮਾਏ ਨੀ ਮਾਏ ਜਗ ਦੇਖਣੇ ਦਾ ਚਾਅ ਮੈਨੂੰ
ਜਿੰਦ ਮੇਰੀ ਰੋੜੀ ਤੇ ਨਾ ਰੋਲ
ਚਿੜੀ ਜਿੰਨੀ ਜਾਨ ਮੇਰੀ ਪਾਰੇ ਵਾਂਗੂੰ ਕੰਬੇ, ਸੁਣ
ਬਾਬਲੇ ਦੇ ਤੀਰੋਂ ਤਿਖੇ ਬੋਲ

ਅਣਜੰਮੀ ਧੀ ਦਿਆਂ ਸਾਹਾਂ ਦੀ ਨਾ ਡੋਰ ਕੱਟ
ਜ਼ਿੰਦਗੀ ਤੂੰ ਦੇ ਦੇ ਨੀ ਉਧਾਰ
ਸੁੱਤੀ ਪਈ ਮਮਤਾ ਜਗਾ ਲੈ ਮਾਏ ਮੇਰੀਏ ਨੀ
ਜੀ ਲੈਣ ਦੇ ਨੀ ਦਿਨ ਚਾਰ
ਨਾ ਤੂੰ ਮਨਾਈਂ ਲੋਹੜੀ, ਗੁੜ ਦੀ ਨਾ ਵੰਡੀ ਰੋੜੀ
ਖੁਸ਼ੀ ਦੇ ਵਜਾਈਂ ਨਾ ਤੂੰ ਢੋਲ
ਮਾਏ ਨੀ ਮਾਏ.......... ............

ਧਰਮੀ ਜੋ ਬਾਬੁਲ ਨੇ ਡੋਲੀ ਚ ਬਿਠਾ ਕੇ ਧੀ ਨੂੰ
ਲਖ ਲਖ ਦਿੰਦੇ ਨੇ ਅਸੀਸ
ਮੇਰੇ ਭੋਲੇ ਬਾਬਲਾ ਤੂੰ ਦੱਸ ਮੈਨੂੰ ਕਰਦਾ ਏਂ
ਕਿਹੜੇ ਡੁੱਬ ਜਾਣਿਆਂ ਦੀ ਰੀਸ
ਕੁੱਖ ਵਿਚ ਵੀ ਮੈਂ ਹਾਲੇ ਲਏ ਨਹੀਉਂ ਸਾਹ ਪੂਰੇ
ਕੀਤੇ ਨਾ ਮੈਂ ਗੋਦੀ ਚ ਕਲੋਲ
ਮਾਏ ਨੀ ਮਾਏ .......... ...........

ਧੀਆਂ ਨਹੀਉਂ ਘੱਟ ਕਿਸੇ ਗੱਲੋਂ ਹੁਣ ਪੁਤਾਂ ਨਾਲੋਂ
ਧੀਆਂ ਨਾਲ ਫੇਰ ਕਾਹਦਾ ਵੈਰ
ਰੁੱਖੀ ਮਿੱਸੀ ਖਾ ਕੇ ਵੀ ਧੀਆਂ ਸਦਾ ਮੰਗਦੀਆਂ
ਬਾਬੁਲਾਂ ਦੇ ਵਿਹੜਿਆਂ ਦੀ ਖੈਰ
ਜ਼ਿੰਦਗੀ ਤਾਂ ਕੱਟਣੀ ਖੋਰੇ ਕਿਹੜੇ ਪਿੰਡ ਅਸੀਂ
ਥੋੜੇ ਦਿਨ ਰਹਿਣਾ ਤੇਰੇ ਕੋਲ
ਮਾਏ ਨੀ ਮਾਏ .......... ...........

ਭਲੇ ਲਈ ਬਣਾਈਆਂ ਸਾਇੰਸਦਾਨਾਂ ਨੇ ਮਸ਼ੀਨਾਂ
ਲੁਕੀ ਇਹਨਾਂ ਵਿਚ ਸੱਜਰੀ ਸਵੇਰ
ਜ਼ਿੰਦਗੀ ਲਈ ਵੰਡਣਾ ਸੀ ਨੂਰ ਇਹਨਾਂ ਹਸਨਪੁਰੀ
ਪਰ ਤੁਸੀਂ ਪਾਉਂਦੇ ਓ ਹਨੇਰ
ਚਾਂਦੀ ਦਿਆਂ ਛਿਲੜਾਂ ਲਈ ਡਾਕਦਾਰ ਲੋਭੀ ਨਿੱਤ
ਮਾਰੀ ਜਾਣ ਧੀਆਂ ਅਣਭੋਲ
ਮਾਏ ਨੀ ਮਾਏ .......... ..........।

## ਘੁੱਗੀ ਬੋਲੇ

ਘੁੱਗੀ ਬੋਲੇ ਘੁੱਗੂ ਘੂ
ਘੁੱਗੀ ਬੋਲੇ ਘੁੱਗੂ ਘੂ
ਨੌਂਹਾਂ, ਧੀਆਂ ਜੋ ਮਾਰਨ
ਉਹਨਾਂ ਦੇ ਦੂਰ ਫਿੱਟੇ ਮੂੰਹ
ਘੁੱਗੀ ਬੋਲੇ ....... ........।

ਬਾਬੁਲ ਨੂੰ ਵੀ ਧੀ ਨਾ ਭਾਉਂਦੀ
ਮਾਂ ਵੀ ਕੁੱਖ ਨੂੰ ਕਬਰ ਬਣਾਉਂਦੀ
ਪੈਸੇ ਖ਼ਾਤਰ ਡਾਕਟਰ ਵੀਰਾ
ਬਣਿਆਂ ਅੱਜ ਕਸਾਈ ਤੂੰ
ਘੁੱਗੀ ਬੋਲੇ ....... .........।

ਮਾਏ ਤੂੰ ਵੀ ਧੀ ਸੀ ਪਹਿਲਾਂ
ਮੇਰੇ ਵਰਗਾ ਜੀ ਸੀ ਪਹਿਲਾਂ
ਤੂੰ ਹੀ ਆ ਕੇ ਰੌਣਕ ਬਖ਼ਸ਼ੀ
ਸੌਹਰੇ ਘਰ ਦੇ ਵਿਹੜੇ ਨੂੰ
ਘੁੱਗੀ ਬੋਲੇ ........ .........।

ਬਿਨ ਧੀਆਂ ਤੋਂ ਵਿਹੜੇ ਸੁੰਨੇ
ਕਿੱਥੋਂ ਆਉਣਗੇ ਘੁੰਨੇ ਮੁੰਨੇ
ਧੀਆਂ ਨੇ ਹੀ ਨੌਂਹਾਂ ਬਣ ਕੇ
ਭਾਗ ਲਗਾਉਣੇ ਨੇ ਘਰ ਨੂੰ
ਘੁੱਗੀ ਬੋਲੇ ....... .........।

ਧੀਆਂ ਆਪੇ ਮਾਰਨ ਮਾਪੇ
ਨਾ ਅਫਸੋਸ ਨਾ ਹੋਣ ਸਿਆਪੇ
ਸਰਕਾਰਾਂ ਵੀ ਪੱਥਰ ਹੋਈਆਂ
ਕੰਨ ਉਤੇ ਨਾ ਸਰਕੇ ਜੂੰ
ਘੁੱਗੀ ਬੋਲੇ ....... .......।

ਕਰੋ ਸਕੈਨਿੰਗ ਬੰਦ ਵੇ ਲੋਕੋ
ਭਰੂਣ ਹੱਤਿਆ ਰੋਕੋ ਰੋਕੋ
ਅਮਲੀ ਰੂਪ ਦਿਉ ਬੇਦਰਦੋ
ਹਸਨਪੁਰੀ ਦੇ ਗੀਤਾਂ ਨੂੰ
ਘੁੱਗੀ ਬੋਲੇ ....... ........।

*ਕੋਠੀ ਗੜਵਾ ਚਾਂਦੀ ਦਾ, ਬਰੋਕਾ ਚੌਕ, ਲੁਧਿਆਣਾ*

## ਚੋਰ ਡਾਕੂ / ਸ਼ਿਵ ਨਾਥ

ਤੁਰੇ ਫਿਰਦੇ ਬਹੁਤੇ ਲੋਕ ਜੋ
ਸੜਕਾਂ 'ਤੇ ਆਵਾਰਾ
ਜਾਂ ਦੂਜੇ ਮਾਨ੍ਹਿਆਂ ਵਿਚ
'ਕਾਰ' ਤੋਂ ਬੇਕਾਰ ਹੁੰਦੇ ਨੇ
ਅਜਬ ਲਗਦਾ ਹੈ ਉਨ੍ਹਾਂ ਦਾ
ਜਿਉਣਾ ਏਸ ਧਰਤੀ 'ਤੇ
ਜੋ ਉਨ੍ਹਾਂ ਨੂੰ ਖਿੜੇ-ਮੱਥੇ
ਜਿਉ ਆਇਆਂ ਨਹੀਂ ਕਹਿੰਦੀ।

ਨਾ ਸਿਰ 'ਤੇ ਛੱਤ ਹੈ
ਨਾ ਸਾਹਮਣੇ ਰੋਟੀ ਲਈ ਸਾਧਨ
ਪਤਾ ਨਹੀਂ ਕਿਸ ਤਰ੍ਹਾਂ ਉਹ ਫੇਰ ਵੀ
ਕਾਇਮ ਨੇ ਧਰਤੀ 'ਤੇ।

ਇਹ ਵਿਹਲੇ ਲੋਕ ਉਹਨਾਂ ਵਾਸਤੇ ਹਨ
ਚੋਰ ਡਾਕੂ ਹੀ,
ਜਿਨ੍ਹਾਂ ਦੇ ਘਰ 'ਚ ਸਾਰੇ ਐਸ਼ ਦੇ
ਸਾਮਾਨ ਹੁੰਦੇ ਨੇ
ਕਿਉਂਕਿ ਜ਼ਿਹਨ ਵਿਚ ਰਹਿੰਦਾ ਹੈ ਭੈ
ਉਨ੍ਹਾਂ ਮਨੁੱਖਾ ਦਾ
ਜਿਨ੍ਹਾਂ ਨੂੰ ਪੇਟ ਭਰ ਕੇ ਖਾਣ ਨੂੰ,
ਰੋਟੀ ਨਹੀਂ ਮਿਲਦੀ।

*1257-ਸੀ-ਐਲ ਆਈ ਜੀ*
*ਫੇਜ਼-10, ਮੁਹਾਲੀ-160062.*

*ਨਜ਼ਮ*

## ਅੱਜ ਫੇਰ / ਕਰਮ ਸਿੰਘ ਵਕੀਲ

ਅੱਜ ਫੇਰ 'ਹਰ ਹਰ ਮਹਾਦੇਵ' ਦਾ ਨਾਦ
ਗੂੰਜਿਐ ਫਿਜ਼ਾ 'ਚ
'ਅੱਲਾ-ਹੂ-ਅਕਬਰ' ਵੀ ਉਚਾਰਿਆ ਗਿਐ
ਕੁਝ ਇਵੇਂ ਜਿਵੇਂ
ਦੋ ਅਵਾਰਾ ਕੁੱਤੇ ਲੜਦੇ... ਘੁਰਕਦੇ
ਗੁੱਰਾਉਂਦੇ ਇਕ ਦੂਜੇ ਤੇ।
ਅੱਜ ਫੇਰ ਮਸੀਤ ਦੀ ਛਾਵੇਂ
ਘੁੱਗ ਵਸਦੀਆਂ ਘੁੱਗੀਆਂ ਦੇ ਆਲ੍ਹਣੇ
ਸੜ ਰਹੇ ਨੇ ਚਾਰੇ ਪਾਸੀਂ
ਨਿੱਕੇ ਬੋਟ ਤੜਫਦੇ ਨੇ
ਜਿਨ੍ਹਾਂ ਦਾ ਪਾਲਕ
ਚੋਗਾ ਚੁਗ ਨਹੀਂ ਪਰਤਿਆ
ਤੇ ਮੈਂ ਸੰਭਾਲਦੀ ਸਵਾਰਦੀ ਆਲ੍ਹਣਾ
ਸੜਾ ਬੈਠੀ ਆਪਣੇ ਖੰਭ
ਘੁਰਕਦੇ... ਗੁੱਰਾਉਂਦੇ.... ਗਰਜਦੇ
ਚਾਰ ਟੰਗੇ ਕਰ ਗਏ
ਅਨੇਕਾਂ ਦਾਮਨ ਦਾਗਦਾਰ
ਭੁੱਖੇ ਢਿੱਡਾਂ ਨੂੰ ਭਰ ਗਏ ਕਟਾਰਾਂ ਨਾਲ
ਘੁਰਕਦੇ... ਗੁੱਰਾਉਂਦੇ.... ਗਰਜਦੇ
ਚਾਰ ਟੰਗੇ ਪਲ 'ਚ ਹੀ
ਪਤਾ ਨਹੀਂ ਕਿਥੇ ਹੋ ਗਏ ਰੂਪੋਸ਼।
ਯਾਰੋ! 'ਰਾਮ' ਤੇ 'ਰਹੀਮ' ਤਾਂ
ਗੰਗਾ ਦੇ ਨੇ ਦੋ ਕਿਨਾਰੇ
ਜਿਨ੍ਹਾਂ ਉੱਤੇ ਘੁੱਗ ਵਸਦੇ ਸਾਰੇ
ਪਰ ਅੱਜ ਫੇਰ ਕਿਉਂ?
ਪਿੰਡ, ਸ਼ਹਿਰ, ਕਸਬੇ ਬਦਲ ਗਏ
ਬਾਂਦਰ ਸੈਨਾ 'ਚ
ਕੀ ਮਾਨਵ ਜਾ ਰਿਹੈ ਚੰਨ ਤੋਂ ਅੱਗੇ?
ਕਿਸੇ ਸੂਰਜ ਦੀ ਭਾਲ 'ਚ
ਜਾਂ ਫੇਰ ਪਰਤ ਰਿਹੈ ਮਾਨਵ
ਕੀਟ, ਪਤੰਗੇ, ਜਾਨਵਰਾਂ ਵੱਲ?
ਹਾਏ! ਅੱਜ ਦਾ ਮਾਨਵ!
ਬਣ ਰਿਹੈ ਦਾਨਵ!!
ਆਖ਼ਰ ਕਿਉਂ.....???

## ਹੜ੍ਹ

*—ਨੀਲਮ ਸੰਜੀਵ*

'ਮਾਂ ਉਹ ਪਿੰਡ ਦੀਆਂ ਕੁੜੀਆਂ, ਜ਼ਨਾਨੀਆਂ ਸਭ ਕਿੱਥੇ ਜਾ ਰਹੀਆਂ ਨੇ? ਤੇ ਉਨ੍ਹਾਂ ਨੇ ਚੁੱਕਿਆ ਕੀ ਆ?' ਦੀਪੀ ਮਾਂ ਤੋਂ ਪੁੱਛ ਰਹੀ ਸੀ।

"ਧੀਏ ਉਹ ਗੁੱਡੀ ਫੂਕਣ ਚੱਲੀਆਂ।"

"ਕਿਉਂ ਇਹਦੇ ਨਾਲ ਕੀ ਹੋਊ?"

"ਕਹਿੰਦੇ ਨੇ ਅਜਿਹਾ ਕਰਨ 'ਤੇ ਬਰਸਾਤ ਹੁੰਦੀ ਆ।"

"ਪਰ ਮਾਂ ਇਹ ਤਾਂ ਨਕਲੀ ਗੁੱਡੀ ਆ।"

"ਹਾਂ, ਪੁੱਤ ਹੈ ਤਾਂ ਨਕਲੀ।"

"ਮਾਂ ਜੇ ਗੁੱਡੀ ਫੂਕਣ ਨਾਲ ਸੱਚਮੁੱਚ ਬਰਸਾਤ ਹੁੰਦੀ ਹੋਵੇ ਤਾਂ ਜਿਸ ਹਿਸਾਬ ਨਾਲ ਇਥੇ ਹਰ ਰੋਜ਼ ਜਿਊਂਦੀਆਂ, ਜਾਗਦੀਆਂ ਹੱਸਦੀਆਂ ਤੇ ਖੇਡਦੀਆਂ ਗੁੱਡੀਆਂ ਫੂਕੀਆਂ ਜਾਂਦੀਆਂ ਨ...... ਉਸ ਹਿਸਾਬ ਨਾਲ ਬਰਸਾਤ ਤਾਂ ਕੀ ਇਥੇ ਹੜ੍ਹ ਆ ਜਾਣਾ ਚਾਹੀਦਾ ਸੀ।

*ਕੁਆਟਰ ਨੰਬਰ ੧੯, ਸ਼ੂਗਰ ਮਿੱਲ, ਫਗਵਾੜਾ।*

## ਗੀਤ

—ਗੁਰਭਜਨ ਗਿੱਲ

ਚੁੱਪ ਵਾਲੀ ਮਾਰ ਨਾ ਤੂੰ ਮਾਰ ਵੇ ਪਿਆਰਿਆ,
ਚੁੱਪ ਵਾਲੀ ਮਾਰ ਨਾ ਤੂੰ ਮਾਰ।
ਜ਼ਿੰਦਗੀ ਨੂੰ ਤੋਰਦੇ ਨੇ ਗੱਲ ਤੇ ਹੁੰਗਾਰਾ ਦੋਵੇਂ,
ਤੋੜ ਨਾ ਮੁਹੱਬਤਾਂ ਦੀ ਤਾਰ ਵੇ ਪਿਆਰਿਆ,
ਚੁੱਪ ਵਾਲੀ ਮਾਰ ਨਾ ਤੂੰ ਮਾਰ............।

ਅੰਬਰਾਂ 'ਚ ਰਾਤ ਵੇਲੇ ਤਾਰੇ ਵੇਖ ਬੋਲਦੇ ਨੇ।
ਇਕ ਦੂਜੇ ਨਾਲ ਕਿਵੇਂ ਦੁੱਖ ਸੁੱਖ ਫੋਲਦੇ ਨੇ।
ਆਪਣੇ ਗੁਆਚੇ, ਗੁੰਮੇ ਹਾਣੀਆਂ ਨੂੰ ਟੋਲਦੇ ਨੇ।
ਇਕ ਤੂੰ ਏਂ ਐਸਾ ਕਰੀ ਬੈਠਾ ਪਿੱਠ ਮੇਰੇ ਵੱਲ,
ਧਰਤੀ ਤੇ ਬਣ ਗਈ ਆਂ ਭਾਰ ਵੇ ਪਿਆਰਿਆ,
ਚੁੱਪ ਵਾਰੀ ਮਾਰ ਨਾ ਤੂੰ ਮਾਰ............।

ਬਾਗਾਂ ਤੇ ਬਗੀਚਿਆਂ 'ਚ ਫੁੱਲਾਂ ਵਾਲੀ ਡਾਲ ਸਦਾ।
ਕਰਦੀ ਕਲੋਲ ਵੇਖ ਪੱਤੀਆਂ ਦੇ ਨਾਲ ਸਦਾ।
ਤੇਰਿਆਂ ਨਹੋਰਿਆਂ ਨੇ ਕੀਤਾ ਬੁਰਾ ਹਾਲ ਸਦਾ।
ਹੁੰਘ ਨਾ ਹੁੰਗਾਰਾ, ਜਾਪੇ ਮੁੱਕਿਆ ਸਹਾਰਾ,
ਭੁੱਲ ਗਇਓਂ ਸਾਰੇ ਕੌਲ ਤੇ ਕਰਾਰ, ਵੇ ਪਿਆਰਿਆ।
ਚੁੱਪ ਵਾਲੀ ਮਾਰ ਨਾ ਤੂੰ ਮਾਰ............।

ਪਹਿਲਾਂ-ਪਹਿਲਾਂ ਜ਼ਿੰਦਗੀ ਦਾ ਕਹਿੰਦਾ ਸੀ ਸ਼ਿੰਗਾਰ ਮੈਨੂੰ।
ਚਾੜ੍ਹ ਕੇ ਚੁਬਾਰੇ ਦਿੱਤਾ ਨਜ਼ਰੋਂ ਉਤਾਰ ਮੈਨੂੰ।
ਦੇ ਦੇਹ ਨਿਰਮੋਹੀਆ ਹੁਣ ਜ਼ਿੰਦਗੀ ਉਧਾਰ ਮੈਨੂੰ।
ਸੁੱਚੀਆਂ ਮੁਹੱਬਤਾਂ ਦੇ ਸ਼ੀਸ਼ੇ ਵਿਚ ਵੇਖੀਂ ਕਦੇ,
ਚਿਹਰਾ ਮੇਰਾ ਜ਼ਰਦ ਵਸਾਰ, ਵੇ ਪਿਆਰਿਆ,
ਚੁੱਪ ਵਾਲੀ ਮਾਰ ਨਾ ਤੂੰ ਮਾਰ............।

ਸੁਣੀ ਕੰਨ ਖੋਲ ਮੇਰੀ ਗੱਲ ਤੂੰ ਅਖ਼ੀਰ ਵੇ।
ਪੁਲਾਂ ਹੇਠੋਂ ਲੰਘੀ ਜਾਂਦੇ ਨਦੀਆਂ ਦੇ ਨੀਰ ਵੇ।
ਅਬਲਾ ਦੇ ਹਾਉਕੇ ਜਾਂਦੇ ਪੱਥਰਾਂ ਨੂੰ ਚੀਰ ਵੇ।
ਮਿੱਟੀ ਵਿਚੋਂ ਲੱਭੇਂਗਾ ਅਖੀਰ ਮੈਨੂੰ ਜੋਗੀਆ ਵੇ।
ਮੱਥੇ 'ਚ ਦੁਹੱਥੜਾਂ ਤੂੰ ਮਾਰ ਵੇ ਪਿਆਰਿਆ,
ਚੁੱਪ ਵਾਲੀ ਮਾਰ ਨਾ ਤੂੰ ਮਾਰ............।

*113- ਐਫ, ਸ਼ਹੀਦ ਭਗਤ ਸਿੰਘ ਨਗਰ,*
*ਪੱਖੋਵਾਲ ਰੋਡ, ਲੁਧਿਆਣਾ।*

## ਸੌਂਦਰਾ *

- ਫਕੀਰ ਚੰਦ ਤੁਲੀ

ਧੰਨ ਤੇਰਾ ਦਰ ਸੌ-ਦਰਾ, ਸੌ ਵਰਣਾਂ ਦੀ ਟੇਕ।
ਸੌ-ਦਰ ਸੋਹਨ ਸੋਧਰੇ, ਸੌ ਹੁੰਦਿਆਂ ਵੀ ਏਕ।

ਸੌ-ਦਰ ਖੁਲ੍ਹੇ ਨਗਰ ਦੇ, ਜਿਉਂ ਸ਼ਬਦਾਂ ਦੀ ਲੋਅ।
ਸੌ-ਦਰ ਵਿਚੋਂ ਆ ਰਹੀ ਨਾਨਕ ਦੀ ਖੁਸ਼ਬੋਅ।

ਹਰ ਇਕ ਬਾਰ ਬੁਲਾ ਰਿਹਾ, ਜਿਉਂ ਆਸਾ ਦੀ ਵਾਰ।
ਸੌ-ਦਰ ਭੰਨੀ ਜਾ ਰਿਹਾ, ਮਜ਼੍ਹਬਾਂ ਦੀ ਦੀਵਾਰ।

ਹਰ ਇਕ ਦਰ ਦੀ ਟੇਕ ਹੈ, ਸੌ ਦਰ ਵਰਗਾ ਗਾਮ।
ਸੌ-ਦਰ ਵਾਲੇ ਗਾਮ ਨੇ, ਜੰਮਿਆਂ ਪੁੱਤ ਨਿਸ਼ਕਾਮ।

ਸੌ-ਦਰ ਕਰਕੇ ਹੋ ਗਈ, ਸਗਲ ਸੰਗ ਪ੍ਰਤੀਤ।
ਸੌ-ਦਰ ਖੁੱਲ੍ਹਾ ਸੱਭ ਲਈ, ਐਸਾ ਨਿਰਮਲ ਚੀਤ।

ਸੌ-ਦਰ ਸਦਕਾ ਆ ਗਿਆ, 'ਸੌ ਦਰ' ਦਾ ਦਰਬਾਨ।
ਸੌ-ਦਰ ਤੇਰਾ ਹੋ ਗਿਆ, ਨਾਨਕ ਨੂੰ ਪ੍ਰਵਾਨ।

ਸੌ-ਦਰ ਸਦਕਾ ਜੱਗ ਨੇ, ਪਾਇਆ ਸੇਵਾ ਪੰਥ।
ਸੌ-ਦਰ ਸਦਕਾ ਜੱਗ ਤੇ, ਆਇਆ ਸੇਵਾ ਪੰਥ।

*5, ਰਮੇਸ਼ ਕਲੋਨੀ, ਜਲੰਧਰ*

## ਰਾਹ ਸੇਵਾ ਦਾ ਅਸਗਾਹ ਹੈ

ਇਹ ਸੇਵਾ ਔਖੀ ਕਾਰ ਹੈ।
ਇਹ ਦਾਤ ਤੇਰੀ ਦਾਤਰ ਹੈ।
ਰਾਹ ਸੇਵਾ ਦਾ ਦੁਸ਼ਵਾਰ ਹੈ।
ਜਿਉਂ ਤਲੀਆਂ ਤੇ ਅੰਗਿਆਰ ਹੈ।
ਜੇ ਸੇਵਾ ਨਾਲ ਉਮਾਹ ਹੈ।
ਤਾਂ ਨਾਨਕ ਗੁਰੂ ਮਲਾਹ ਹੈ।
ਜੋ ਸੇਵਾ ਦੇ ਸੰਗ ਵਾਹ ਹੈ।
ਵਾਹ ਭਾਈ ਘਨ੍ਹੱਈਆ ਵਾਹ ਹੈ।

ਜੇ ਘਰਾਂ ਤੋਂ ਤੁਰ ਪਏ ਹੋ ਦੋਸਤੋ।
ਮੁਸ਼ਕਿਲਾਂ ਤੇ ਔਕੜਾਂ ਤੋਂ ਨਾ ਡਰੋ।
ਜਦ ਰੁਕੋ ਤਾਂ ਨਕਸ਼ ਬਣ ਕੇ ਹੀ ਰੁਕੋ,
ਜਦ ਤੁਰੋ ਤਾਂ ਰੌਸ਼ਨੀ ਵਾਂਗੂੰ ਤੁਰੋ।

ਡਾ. ਜਗਤਾਰ

*ਭਾਈ ਘਨ੍ਹੱਈਆ ਜੀ ਦਾ ਜਨਮ ਅਸਥਾਨ-ਸੌ-ਦਰਾ
(ਅਜਕਲ ਨਾਮ ਸੋਧਰਾ, ਨੇੜੇ ਵਜ਼ੀਰਾਬਾਦ (ਹੁਣ ਪਾਕਿਸਤਾਨ)

# ਕੇਹੀ ਬਣੇ ਅਰਦਾਸ

*ਮਾ. ਅਮਰੀਕ ਸਿੰਘ*

ਪਰੇਅਰ ਤੋਂ ਬਾਅਦ ਅਸੀਂ ਆਪਣੀਆਂ ਕਲਾਸਾਂ ਵਿਚ ਆਕੇ ਬੈਠੇ ਹੀ ਸਾਂ। ਸਾਡੇ ਇਨਚਾਰਜ ਅਧਿਆਪਕ ਮਾਸਟਰ ਸਤਿਨਾਮ ਸਿੰਘ ਜੀ ਬਾਜਵਾ ਸਾਡੀ ਹਾਜ਼ਰੀ ਲਾ ਰਹੇ ਸਨ ਕਿ ਚਪੜਾਸੀ ਸਾਬਰ ਸਿੰਘ ਕਮਰੇ ਵਿਚ ਦਾਖ਼ਲ ਹੋਇਆ ਅਧਿਆਪਕ ਸਾਹਿਬ ਨੂੰ ਕੁਝ ਕਹਿ ਕੇ ਬਾਹਰ ਚਲਾ ਗਿਆ।

ਅਸੀਂ ਸਾਰੇ ਚੌਕੰਨੇ ਹੋ ਕੇ ਵੇਖ ਰਹੇ ਸਾਂ। ਸਾਬਰ ਸਿੰਘ ਦਾ ਸਵੇਰੇ ਸਵੇਰੇ ਕਲਾਸ ਵਿਚ ਆਉਣਾ ਏਸ ਗਲ ਦਾ ਸੰਕੇਤ ਸੀ ਕਿ ਅੱਜ ਸਾਡੇ ਇਨਚਾਰਜ ਸਾਹਿਬ ਨੂੰ ਜ਼ਰੂਰ ਦਫ਼ਤਰ ਵਿਚ ਸਦਿਆ ਗਿਆ ਹੈ, ਕੋਈ ਅਵੱਗਿਆ ਹੋਣ ਕਰਕੇ। ਮੁਖ ਅਧਿਆਪਕ ਸ: ਸੁੰਦਰ ਸਿੰਘ ਜੀ ਬੇਦੀ ਸਾਹਮਣੇ ਪੇਸ਼ ਹੋਣਾਂ ਖ਼ਤਰੇ ਤੋਂ ਖ਼ਾਲੀ ਨਹੀਂ ਸੀ ਹੁੰਦਾ। ਦਫ਼ਤਰੋਂ ਹੋ ਕੇ ਅਧਿਆਪਕ ਜਦੋਂ ਕਲਾਸ ਵਿਚ ਆਉਂਦਾ ਹੈ ਝੜਿਆ ਝੰਬਿਆ ਤਾਂ ਕੰਮ ਅਜ ਕੰਮ ਓਸ ਪੀਰੀਅਡ ਵਿਚ ਕਲਾਸ ਨੂੰ ਪਹਿਲੀ ਬੜਕ ਨਾਲ ਨਹੀਂ ਸੀ ਪੜ੍ਹਾ ਸਕਦਾ। ਪਰ ਆਪਣੀ ਝਾੜ ਝੰਬ ਦਾ ਬਦਲਾ ਜਿਹੜਾ ਵੀ ਮੁੰਡਾ ਕਾਬੂ ਆ ਜਾਂਦਾ ਉਹਦੇ ਤੋਂ ਉਹ ਕੱਢ ਹੀ ਲੈਂਦਾ ਸੀ।

ਪਰ ਇਹ ਕੀਹ? ਅਧਿਆਪਕ ਸਾਹਿਬ ਨੇ ਹਾਜ਼ਰੀ ਲਾ ਕੇ ਡੰਡਾ ਮੇਜ਼ ਤੇ ਖੜਕਾਇਆ ਤੇ ਆਖਿਆ,"ਅਮਰੀਕ ਸਿੰਘ ਆਇਆ ਏ?, ਤੇ ਸਾਡੀ ਕਲਾਸ ਵਿਚ ਇਕ ਹੋਰ ਵੀ ਅਮਰੀਕ ਸਿੰਘ ਸੀ। ਉਹ ਖੜਾ ਹੋ ਗਿਆ।"

"ਹਾਂ ਜੀ ਜਨਾਬ" ਓਦੋਂ ਹਾਲੇ ਅਸੀਂ ਅਧਿਆਪਕ ਨੂੰ "ਜੀ ਜਨਾਬ" ਹੀ ਕਹਿੰਦੇ ਸਾਂ। ਅੰਗਰੇਜ਼ੀ ਰਾਜ ਹੁੰਦਿਆਂ ਵੀ ਅਸੀਂ "ਸਰ" ਜਾਂ "ਮੈਡਮ" ਆਖਣਾ ਨਹੀਂ ਸਾਂ ਸਿੱਖੇ ਅੱਜ ਵਾਂਗ।

"ਨਹੀਂ ਅਮਰੀਕ ਸਿੰਘ ਲਾਲੇਪੁਰ ਵਾਲਾ" ਮਾਸਟਰ ਸਤਿਨਾਮ ਸਿੰਘ ਹੁਰਾਂ ਗਰਜਵੀਂ ਆਵਾਜ਼ ਵਿਚ ਕਿਹਾ।

ਦੂਸਰਾ ਅਮਰੀਕ ਸਿੰਘ ਬੈਠ ਗਿਆ ਤੇ ਮੈਂ ਖੜਾ ਹੋ ਗਿਆ। ਅਧਿਆਪਕ ਸਾਹਿਬ ਦੇ ਇਸ਼ਾਰੇ ਤੇ ਮੈਂ ਉਹਨਾਂ ਦੇ ਕੋਲ ਚਲਾ ਗਿਆ।

"ਬਈ ਤੈਨੂੰ ਅੱਜ ਦਫ਼ਤਰ ਵਿਚ ਬੁਲਾਇਆ ਗਿਆ ਏ। ਹੈੱਡ ਮਾਸਟਰ ਸਾਹਿਬ ਨੇ ਤੈਨੂੰ ਯਾਦ ਕੀਤਾ ਏ! ਛੇਤੀ ਜਾ।

ਸਹਿਮ ਨਾਲ ਸਾਰੀ ਕਲਾਸ ਵਿਚ ਜਿਵੇਂ ਸੱਨਾਟਾ ਛਾ ਗਿਆ ਤੇ ਮੈਂ ਸੁੰਨ ਜਿਹਾ ਹੋਇਆ ਖੜਾ ਸਾਂ।

"ਜਾ ਬਈ ਛੇਤੀ ਜਾ! ਤੈਨੂੰ ਪਤੈ ਉਹ ਆਪਣਾ ਹੁਕਮ ਤੁਰੰਤ ਮਨਵਾਉਣ ਵਿਚ ਵਿਸ਼ਵਾਸ ਰੱਖਦੇ ਨੇ" ਉਹਨਾਂ ਮੈਨੂੰ ਤਾੜ ਦੇ ਆਖਿਆ।

ਮਣ ਮਣ ਦੇ ਭਾਰੇ ਪੈਰ ਚੁਕਦਾ ਧਰਦਾ ਮੈਂ ਦਫ਼ਤਰ ਅੱਗੇ ਪਹੁੰਚ ਹੀ ਗਿਆ।

ਸਾਬਰ ਸਿੰਘ ਚਪੜਾਸੀ ਨੇ ਚਿੱਕ ਚੁੱਕ ਕੇ ਮੈਨੂੰ ਧੱਕ ਕੇ ਜਿਵੇਂ ਦਫ਼ਤਰ ਦੇ ਅੰਦਰ ਕਰ ਦਿੱਤਾ।

ਮੁੱਖ ਅਧਿਆਪਕ ਸਾਹਿਬ ਬਾਵਾ ਸੁੰਦਰ ਸਿੰਘ ਜੀ ਦਾ ਖੁੱਲਾ ਦਾੜ੍ਹਾ ਨੀਲੀ ਪਗੜੀ ਪਰ ਅੰਦਰ ਚਿੱਟਾ ਪਟਕਾ ਮੱਥੇ ਤੋਂ ਦਿਸ ਰਿਹਾ ਸੀ। ਪੱਗ ਬੰਨਣ ਦਾ ਢੰਗ ਵੀ ਉਹਨਾਂ ਦਾ ਆਪਣਾ ਹੀ ਸੀ। ਥੱਲੇ ਦੋ ਪੇਚ ਸਿੱਧੀ ਦਸਤਾਰ ਵਰਗੇ ਤੇ ਉੱਤੇ ਬਾਕੀ ਦੇ ਪੇਚ ਹੁਣ ਦੀ ਪਗੜੀ ਵਰਗੇ। ਕੁਰਸੀ ਤੇ ਬੈਠੇ ਬਹੁਤ ਸੋਹਣੇ ਲੱਗ ਰਹੇ ਸਨ।

ਉਹ ਕੁਝ ਲਿਖ ਰਹੇ ਸਨ। ਮੈਂ ਨੀਵੀਂ ਪਾਈ ਬੜੇ ਅੱਦਬ ਨਾਲ ਖੜਾ ਸਾਂ। ਕਾਫ਼ੀ ਤੇਰ ਲਿਖਦੇ ਰਹਿਣ ਤੋਂ ਬਾਅਦ ਉਹਨਾਂ ਮੇਰੇ ਵੱਲ ਵੇਖਿਆ। ਉਹ ਅੱਜ ਮੈਨੂੰ ਕੁਝ ਉਦਾਸ ਜਹੇ ਦਿੱਸ ਰਹੇ ਸਨ। ਮੈਂ ਅੱਗੇ ਕਦੇ ਵੀ ਉਹਨਾਂ ਨੂੰ ਇਸ ਤਰਾਂ ਨਹੀਂ ਸੀ ਵੇਖਿਆ।

"ਕਾਕਾ ਪਰਸੋਂ ਸ਼ਾਮੀ ਬੋਰਡਿੰਗ ਹਾਊਸ ਵਿਚ ਰਹਿਰਾਸ ਦੀ ਅਰਦਾਸ ਤੂੰ ਹੀ ਕੀਤੀ ਸੀ।" ਉਹਨਾਂ ਧੀਮੀ ਆਵਾਜ਼ ਵਿਚ ਪੁੱਛਿਆ।

"ਹਾਂ ਜੀ ਬਾਵਾ ਸਾਹਿਬ" ਬੇਦੀ ਕਰਕੇ ਸਾਰੇ ਉਹਨਾਂ ਨੂੰ ਬਾਵਾ ਸਾਹਿਬ ਹੀ ਕਹਿੰਦੇ ਸਨ।

"ਅਰਦਾਸ ਵਿਚ ਤੂੰ ਗੁਰੂ ਗੋਬਿੰਦ ਸਿੰਘ ਜੀ ਤੋਂ ਅੱਗੇ ਵੀ ਕਈਆਂ ਦਾ ਨਾਮ ਲਿਆ ਸੀ।" ਉਹਨਾਂ ਫੇਰ ਪੁੱਛਿਆ।

"ਹਾਂ ਜੀ! ਮੈਂ ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਤੋਂ ਲੈ ਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਤਕ ਦਾ ਨਾਮ ਲਿਆ ਸੀ! ਬੇਦੀ ਸਾਹਿਬ।" ਮੈਂ ਸਾਫ਼ ਕਹਿ ਦਿੱਤਾ," ਮੈਨੂੰ ਇਹ ਅਰਦਾਸ ਸਿਖਾਈ ਗਈ ਏ ਤੇ ਮੈਂ ਹਮੇਸ਼ਾ ਏਹੀ ਅਰਦਾਸ ਕਰਦਾ ਹਾਂ ਜੀ।"

"ਤੇ ਜਦੋਂ ਦੂਜੇ ਅਰਦਾਸ ਕਰਦੇ ਨੇ ਕੀ ਕਰਦਾ ਹੈਂ" ਹੈਰਾਨ ਹੋ ਕੇ ਉਹਨਾਂ ਅਗਲਾ ਪ੍ਰਸ਼ਨ ਕੀਤਾ।

"ਜੀ ਮੈਂ ਅਗਲੇ ਗੁਰੂ ਸਾਹਿਬਾਨਾਂ ਦਾ ਨਾਂ ਕਾਹਲੀ-ਕਾਹਲੀ ਲੈ ਲੈਂਦਾ ਹਾਂ।"

ਜਦੋਂ ਅਸੀਂ ਸਾਰੇ "ਆਗਿਆ ਭਈ ਅਕਾਲ ਕੀ ਤਬੀ ਚਲਾਇਓ ਪੰਥ, ਸਭ ਸਿੱਖਣ ਕੋ ਹੁਕਮ ਹੈ ਗੁਰੂ ਮਾਨਿਓ ਗ੍ਰੰਥ" ਵਾਲਾ ਦੋਹਿਰਾ ਪੜ੍ਹਦੇ ਹਾਂ ਓਦੋਂ ਤੂੰ ਕੀ ਪੜ੍ਹਦਾ ਹੈਂ। ਬੇਦੀ ਸਾਹਿਬ ਮੇਰੇ ਅੰਦਰ ਦੀਆਂ ਜਾਨਣਾਂ ਚਾਹੁੰਦੇ ਸਨ।

"ਜੀ ਮੈਂ ਓਦੋਂ ਨਹੀਂ ਬੋਲਦਾ। ਘਰੋਂ ਮੇਰੀ ਮਾਤਾ ਨੇ ਮੈਨੂੰ ਇਹ ਪੱਕੀ ਕਰ ਰੱਖੀ ਹੈ।

" ਤੈਨੂੰ ਪਤਾ ਨਹੀਂ ਇਹ ਸਕੂਲ ਆਦਿ ਸ਼੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਮੰਨਣ ਵਾਲਿਆਂ ਦਾ ਹੈ। ਤੂੰ ਇਹ ਅਰਦਾਸ ਕਿਉਂ ਕੀਤੀ।" ਬੇਦੀ ਸਾਹਿਬ ਦੀ ਆਵਾਜ਼ ਭਾਰੀ ਹੋ ਗਈ।

"ਪਤਾ ਸੀ ਜਨਾਬ! ਮੈਂ ਤਾਂ ਕਈ ਦਿਨਾਂ ਤੋਂ ਟਾਲ ਰਿਹਾ ਸਾਂ ਪਰ ਸਾਰੇ ਲੜਕੇ ਤੇ ਬੋਰਡਿੰਗ ਹਾਊਸ ਦੇ ਇਨਚਾਰਜ ਸਾਹਿਬ ਮੈਨੂੰ ਮਜਬੂਰ ਕਰ ਰਹੇ ਸਨ ਅਰਦਾਸ ਕਰਨ ਲਈ।"

ਕੁੱਝ ਚਿਰ ਚੁੱਪ ਰਹਿਣ ਤੋਂ ਬਾਅਦ ਉਹ ਕੁਝ ਨਰਮ ਲਹਿਜੇ ਵਿਚ ਕਹਿਣ ਲੱਗੇ।

"ਪੁੱਤਰ! ਮੈਂ ਵੀ ਏਸ ਸਾਰੇ ਕੁਝ ਨੂੰ ਅੰਦਰੋਂ ਨਹੀਂ ਮੰਨਦਾ ਪਰ ਕੀ ਕਰਾਂ ਰੋਜ਼ੀ ਰੋਟੀ ਦਾ ਸਵਾਲ ਹੈ। ਮੈਂ ਉਭਾਸਰ ਨਹੀਂ ਸਕਦਾ। ਮੇਰੇ ਅੱਗੇ ਮਜਬੂਰੀਆਂ ਨੇ। ਨੌਕਰੀ ਦਾ ਮਸਲਾ ਏ। ਤੇ ਮੈਂ ਇਸ ਮਾਹੌਲ ਨੂੰ ਬਰਦਾਸ਼ਤ ਕਰੀ ਜਾ ਰਿਹਾ ਹਾਂ ਬੱਚਿਆਂ ਦਾ ਭਵਿੱਖ ਮੇਰੇ ਸਾਹਮਣੇ ਹੈ।"

ਉਹ ਇਹ ਕਹੀ ਜਾ ਰਹੇ ਸਨ ਨਾਲੇ ਚੋਰ ਅੱਖ ਨਾਲ ਦਰਵਾਜ਼ੇ ਵਲ ਵੇਖ ਰਹੇ ਸਨ ਕਿ ਕਿਤੇ ਕੋਈ ਸੁਣ ਨਾ ਰਿਹਾ ਹੋਵੇ। ਉਹਨਾਂ ਗੱਲ ਜਾਰੀ ਰੱਖੀ:- "ਬੇਟੇ ਮੈਂ ਇਹ ਨੀਲੀ ਪਗੜੀ ਬੰਨ੍ਹਣ ਨੂੰ ਮਜਬੂਰ ਹਾਂ। ਉਹਨਾਂ ਆਪਣੇ ਚਿੱਟੇ ਪਟਕੇ ਨੂੰ ਵਿਖਾਦਿਆਂ ਆਖਿਆ, "ਇਹ ਵੇਖ! ਏਸੇ ਕਰਕੇ ਮੈਂ ਥੱਲੇ ਚਿੱਟਾ ਪਟਕਾ ਬੰਨ੍ਹਦਾ ਹਾਂ, ਤੂੰ ਵੀ ਕਿਸੇ ਤਰ੍ਹਾਂ ਇਕ ਸਾਲ ਕੱਢ ਲੈਂਦੋਂ। ਅੱਗੇ ਕਿਤੇ ਹੋਰ ਦਾਖਲਾ ਲੈ ਲੈਂਦੋਂ।"

"ਬਾਪੂ ਜੀ! ਕੀ ਦੱਸਾਂ ਮੈਨੂੰ ਮੇਰੀ ਮਾਤਾ ਨੇ ਪੱਕੀ ਕੀਤੀ ਹੋਈ ਸੀ ਕਿ ਜਦੋਂ ਅਰਦਾਸ ਕਰਾਂ ਇਹ ਹੀ ਅਰਦਾਸ ਕਰਾਂ ਨਹੀਂ ਤੇ ਨਾ ਕਰਾਂ।"

ਬੇਦੀ ਸਾਹਿਬ ਦਾ ਅੰਦਰਲਾ ਮਨ ਜਦੋਂ ਮੈਂ ਜਾਣ ਲਿਆ ਤਾਂ ਮੈਨੂੰ ਉਹ ਮੇਰੇ ਦਾਦਾ ਜੀ ਸਵਰਗੀ ਸ. ਈਸ਼ਰ ਸਿੰਘ ਜੀ ਲਗਣ ਲੱਗ ਪਏ। ਮੈਂ ਸਾਰੇ ਅਲੰਕਾਰ,"ਬੇਦੀ ਸਾਹਿਬ ਜਨਾਬ ਬਾਵਾ ਸਾਹਿਬ ਛੱਡ ਕੇ ਬਾਪੂ ਜੀ ਕਰਕੇ ਉਹਨਾਂ ਨੂੰ ਸੰਬੋਧਨ ਕੀਤਾ! ਵੈਸੇ ਲਗਦੇ ਵੀ ਉਹ ਮੇਰੇ ਦਾਦਾ ਜੀ ਹੀ ਸਨ। ਕਿਉਂਕਿ ਮੇਰੇ ਪਿਤਾ ਜੀ ਸਵਰਗੀ ਸੰਤ ਕਰਤਾਰ ਸਿੰਘ ਜੀ ਵੀ ਏਸੇ ਖਾਲਸਾ ਸਕੂਲ ਵਿਚੋਂ ਇਹਨਾਂ ਦੇ ਹੈੱਡ ਮਾਸਟਰ ਹੁੰਦਿਆਂ ਮੈਟ੍ਰਿਕ ਕਰਕੇ ਗਏ ਸਨ। ਪਿਤਾ ਜੀ ਜਿਸ ਦਿਨ ਮੈਨੂੰ ਦਾਖ਼ਲ ਕਰਵਾਉਣ ਆਏ ਤਾਂ ਇਹਨਾਂ ਦੇ ਹੀ ਸਪੁਰਦ ਕਰ ਕੇ ਗਏ ਸਨ।

(ਅੱਜ ਜਦੋਂ ਮੇਰੇ ਸਕੂਲ ਵਿਚ ਮੇਰਾ ਕੋਈ ਸਾਬਕਾ ਵਿਦਿਆਰਥੀ ਆਪਣੇ ਪੋਤੇ ਨੂੰ ਦਾਖਲ ਕਰਵਾਉਣ ਆਉਂਦਾ ਹੈ ਤਾਂ ਸੱਚ ਜਾਣਿਓ ਬਾਵਾ ਸੁੰਦਰ ਸਿੰਘ ਮੈਨੂੰ ਚੇਤੇ ਆ ਜਾਂਦੇ ਹਨ। ਮੈਂ ਬੜੇ ਮਾਨ ਨਾਲ ਕਹਿੰਦਾ ਹਾਂ ਇਸ ਕਾਕੇ ਦਾ ਪਿਤਾ ਤੇ ਦਾਦਾ ਜੀ ਵੀ ਮੇਰੇ ਕੋਲੋਂ ਪੜ੍ਹ ਕੇ ਗਏ ਹਨ। ਤਾਂ ਮਨ ਬਹੁਤ ਤਸੱਲੀ ਮਹਿਸੂਸ ਕਰਦਾ ਹੈ। ਮੈਂ ਕਿੱਡਾ ਭਾਗਸ਼ਾਲੀ ਹਾਂ ਜੋ ਤਿੰਨ ਪੀੜੀਆਂ ਤਕ ਆਪਣੀ ਕੌਮ ਦੇ ਬੱਚਿਆਂ ਨੂੰ ਵਿਦਿਆ ਤੇ ਖੇਤਰ ਵਿਚ ਕੁਝ ਅੱਗੇ ਲਿਜਾਣ ਵਿਚ ਥੋੜਾ ਹਿੱਸਾ ਪਾ ਸਕਿਆਂ ਹਾਂ।)

ਮੈਂ ਦਫ਼ਤਰ ਵਿਚ ਚੁੱਪ ਖੜਾ ਸਾਂ ਕਿ ਹੈੱਡ ਮਾਸਟਰ ਸਾਹਿਬ ਨੇ ਇਕ ਕਾਗ਼ਜ਼ ਮੇਰੇ ਵੱਲ ਵਧਾਂਦਿਆਂ ਆਖਿਆ!

"ਇਹ ਲਓ ਆਪਣਾ ਸਕੂਲ ਲੀਵਿੰਗ ਸਰਟੀਫ਼ਿਕੇਟ। ਕਮੇਟੀ ਵਲੋਂ ਮੈਨੂੰ ਇਹ ਖਾਸ ਹੁਕਮ ਆਇਆ ਸੀ ਤੂੰ ਏਸ ਸਕੂਲ ਵਿਚ ਹੁਣ ਨਹੀਂ ਪੜ੍ਹ ਸਕਦਾ। ਅੱਜ ਹੀ ਪਿੰਡ ਚਲਾ ਜਾ ਤੇ ਕਿਸੇ ਹੋਰ ਸਕੂਲ ਵਿਚ ਦਾਖਲ ਹੋਣ ਲਈ ਆਪਣੇ ਵਾਲਦ ਸਾਹਿਬ ਨੂੰ ਕਹਿ ਦੇ।

"ਪਰ ਬਾਪੂ ਜੀ ਅੱਜ ਕਲਾਸਾਂ ਅੱਧ ਵਿਚ ਆ ਚੁਕੀਆਂ ਨੇ ਹੋਰ ਕਿਹੜਾ ਸਕੂਲ ਮੈਨੂੰ ਦਾਖਲ ਕਰੇਗਾ। ਮੇਰਾ ਸਾਲ ਮਾਰਿਆ ਜਾਏਗਾ।" ਮੈਂ ਤਰਲਾ ਲਿਆ।

"ਪਰ ਮੈਂ ਮਜਬੂਰ ਹਾਂ ਬੇਟੇ! ਮੇਰੀ ਰੂਹ ਇਹ ਕੁਝ ਨਹੀਂ ਚਾਹੁੰਦੀ ਪਰ ਏਸ ਮਸਲੇ ਵਿਚ ਮੈਂ ਤੇਰੀ ਕੋਈ ਮਦਦ ਨਹੀਂ ਕਰ ਸਕਦਾ।" ਏਨੀ ਕਹਿੰਦੇ ਹੋਏ ਉਹ ਦਫ਼ਤਰ ਵਿਚੋਂ ਬਾਹਰ ਹੋ ਗਏ। ਮੈਨੂੰ ਲਗਿਆ ਉਹਨਾਂ ਦਾ ਗਲਾ ਗੱਚ ਆ ਗਿਆ ਸੀ! ਹੋ ਸਕਦੈ ਅੱਖਾਂ ਵੀ ਹੰਝੂਆਂ ਨਾਲ ਭਰ ਗਈਆਂ ਹੋਣ।

ਮੈਂ ਉਹਨਾਂ ਦੇ ਮਗਰ ਹੀ ਹੋ ਲਿਆ, ਬਾਪੂ ਜੀ ਮੇਰਾ ਕਸੂਰ ਤਾਂ ਕੋਈ ਦੱਸਦੇ। ਹੋਰ ਕੋਈ ਖੁਨਾਮੀ ਤਾਂ ਮੈਂ ਕੀਤੀ ਨਹੀਂ। ਜਿੱਥੇ ਅਰਦਾਸ ਵਿਚ ਮੈਂ ਅਪਣੇ ਗੁਰੂ ਸਾਹਿਬ ਦਾ ਨਾਂ ਲਿਆ ਏ ਪਿਛਲਿਆਂ ਦਾ ਨਾਂ ਵੀ ਤਾਂ ਲਿਆ ਏ।"

ਕਮੇਟੀ ਦੇ ਫ਼ੈਸਲੇ ਅਨੁਸਾਰ ਇਸ ਤੋਂ ਵੱਡੀ ਖੁਨਾਮੀ ਕੀ ਹੋ ਸਕਦੀ ਏ ਪਿਆਰੇ! ਜਾਓ, ਉਹਨਾਂ ਦਾ ਹੁਕਮ ਤਾਂ ਇਹ ਸੀ ਕਿ ਸਰਟੀਫ਼ਿਕੇਟ ਤੇ ਬੁਰਾ ਚਾਲਚਲਨ ਲਿਖ ਦਿਓ ਤਾਕਿ ਤੂੰ ਕਿਤੇ ਵੀ ਦਾਖਲ ਨਾ ਹੋ ਸਕੇਂ ਪਰ ਮੈਂ ਇਹ ਨਹੀਂ ਕਰ ਸਕਿਆ, "ਅੱਛਾ ਆਪਣੇ ਪਿਤਾ ਜੀ ਨੂੰ ਮੇਰੀ ਸਤਿ ਸ੍ਰੀ ਅਕਾਲ ਕਹੀਂ ਤੇ ਏਸ ਕੰਮ ਬਾਰੇ ਮੇਰੇ ਵਲੋਂ ਖਿਮਾਂ ਮੰਗੀਂ।"

ਮੈਂ ਭੌਰ ਭੌਰਾ ਹੋਇਆ ਆਪਣੀ ਕਲਾਸ ਵਲ ਤੁਰ ਪਿਆ। ਕਲਾਸ ਵਿਚ ਹਿਸਟਰੀ ਦਾ ਪੀਰੀਅਡ ਚਲ ਰਿਹਾ ਸੀ ਤੇ ਅਧਿਆਪਕ ਸਾਹਿਬ ਪੜ੍ਹਾ ਰਹੇ ਸਨ ਕਿ ਹਰ ਜ਼ੋਰਾਵਰ ਸਰਕਾਰ ਆਪਣੀ ਰਿਆਇਆ ਤੇ ਜ਼ੁਲਮ ਕਰਦੀ ਹੈ ਜੋ ਉਸ ਦੇ ਖਿਲਾਫ਼ ਬਗਾਵਤ ਕਰੇ। ਮੈਨੂੰ ਵੀ ਜ਼ੋਰਾਂ ਵਰਾਂ ਵਲੋਂ ਆਪਣੇ ਤੇ ਜ਼ੁਲਮ ਹੁੰਦਾ ਜਾਪਿਆ।

ਮੈਂ ਅੰਦਰ ਆਉਣ ਦੀ ਆਗਿਆ ਮੰਗੀ ਤੇ ਅਧਿਆਪਕ ਸਾਹਿਬ ਨੂੰ ਆਪਣਾ ਸਕੂਲ ਛੱਡਣ ਦਾ ਸਰਟੀਫ਼ੀਕੇਟ ਵਖਾਇਆ। ਹੈਰਾਨ ਹੁੰਦੇ ਹੋਏ ਉਹਨਾਂ ਆਖਿਆ, "ਅਮਰੀਕ

ਸਿੰਘ ਕੀ ਗਲ ਹੋਈ ਕਿਸੇ ਹੋਰ ਸਕੂਲ ਜਾ ਰਿਹਾ ਏਂ। ਤੂੰ ਤਾਂ ਅੱਛੇ ਤਾਲਿਬ ਇਲਮਾਂ (ਵਿਦਿਆਰਥੀਆਂ) ਵਿਚੋਂ ਸੀ ਆਹ ਸਾਲ ਏਥੇ ਹੀ ਲਾ ਲੈਂਦਾ।"

ਮੈਂ ਕੁਝ ਨਾ ਕਹਿੰਦੇ ਹੋਏ ਆਪਣੀਆਂ ਕਿਤਾਬਾਂ ਚੁਕੀਆਂ ਤੇ ਕਮਰੇ ਤੋਂ ਬਾਹਰ ਹੋ ਗਿਆ ਆਪਣੇ ਸਾਥੀਆਂ ਵਲ ਇਕ ਹਸਰਤ ਭਰੀ ਨਜ਼ਰ ਮਾਰ ਕੇ।

ਬੋਰਡਿੰਗ ਹਾਊਸ ਵਿਚ ਜਾ ਕੇ ਆਪਣਾ ਸਾਮਾਨ ਸੰਭਾਲਿਆ। ਅਲਮਾਰੀ ਨੂੰ ਤਾਲਾ ਲਾਇਆ ਤੇ ਆਪਣੇ ਪਿੰਡ ਲਾਲੇਪੁਰ ਜਾਣ ਵਾਲੇ ਅੱਡੇ ਤੋਂ ਟਾਂਗੇ ਤੇ ਜਾ ਬੈਠਾ। ਗੁਜਰਾਂਵਾਲੇ ਤੋਂ ਨੌਸ਼ਿਹਰਾ ਵਿਰਕਾਂ ਤਕ ਕੱਚੀ ਸੜਕ ਤੇ ਟਾਂਗੇ ਹੀ ਬਹੁਤੇ ਚਲਦੇ ਸਨ।

ਉਭੜ ਖਾਭੜ ਰਸਤੇ ਤੇ ਟਾਂਗਾ ਅਗਾਂਹ ਨੂੰ ਜਾ ਰਿਹਾ ਸੀ ਪਰ ਮੇਰੀ ਸੋਚ ਪਿਛਾਂਹ ਨੂੰ ਦੌੜ ਰਹੀ ਸੀ।

ਕਿੰਨੇ ਚਾਵਾਂ ਨਾਲ ਮੇਰੇ ਪਿਤਾ ਜੀ ਮੈਨੂੰ ਕਿਲਾ ਦੀਦਾਰ ਸਿੰਘ ਦੇ ਡਿਸਟਰਿਕਟ ਬੋਰਡ ਹਾਈ ਸਕੂਲ ਤੋਂ ਏਸ ਖਾਲਸਾ ਹਾਈ ਸਕੂਲ ਗੁਜਰਾਂ ਵਾਲਾ ਵਿਚ ਲੈ ਗਏ ਸਨ। ਉਹ ਚਾਹੁੰਦੇ ਸਨ ਕਿ ਮੈਂ ਵੀ ਕੁਝ ਸਾਲ ਏਸ ਸਕੂਲ ਵਿਚ ਹੀ ਪੜ੍ਹ ਲਵਾਂ। ਬਾਵਾ ਸੁੰਦਰ ਸਿੰਘ ਜੀ ਦੇ ਪ੍ਰਬੰਧ ਹੇਠ ਚਲ ਰਹੇ ਏਸ ਖਾਲਸਾ ਸਕੂਲ ਦੀ ਮਸ਼ਹੂਰੀ ਦੂਰ ਦੂਰ ਤਕ ਫੈਲੀ ਹੋਈ ਸੀ। ਏਥੋਂ ਤਕ ਕਿ ਮੁਸਲਮਾਨ ਤੇ ਹਿੰਦੂ ਬੱਚੇ ਵੀ ਏਸ ਸਕੂਲ ਵਿਚ ਵਿਦਿਆ ਹਾਸਲ ਕਰ ਰਹੇ ਸਨ। ਜਿਵੇਂ ਕਿ ਮੈਂ ਅੱਗੇ ਦੱਸ ਚੁੱਕਾ ਹਾਂ ਕਿ ਮੇਰੇ ਪਿਤਾ ਜੀ ਵੀ ਏਸੇ ਸਕੂਲ ਵਿਚੋਂ ਮੈਟ੍ਰਿਕ ਕਰਕੇ ਗਏ ਸਨ।

ਮੈਨੂੰ ਯਾਦ ਆ ਰਿਹਾ ਸੀ, ਜਦੋਂ ਅਸੀਂ ਸਕੂਲ ਦੇ ਦਫ਼ਤਰ ਵਿਚ ਪਹੁੰਚੇ ਤਾਂ ਬਾਵਾ ਜੀ ਨੇ ਉਹਨਾਂ ਨੂੰ ਝੱਟ ਪਛਾਣ ਲਿਆ ਸੀ।

"ਆਓ! ਲਾਲੇ ਪੁਰੀਏ ਸਰਦਾਰੋ ਬੜੇ ਚਿਰਾਂ ਪਿਛੋਂ ਮਿਲੇ ਹੋ। ਤੁਹਾਡੇ ਵਰਗੇ ਤਾਲਿਬ ਇਲਮ ਹੁਣ ਕਿੱਥੋਂ ਲੱਭਦੇ ਨੇ ਕਰਤਾਰ ਸਿੰਘ ਜੀ। "

ਅਸਾਂ ਦੋਹਾਂ ਨੇ ਉਹਨਾਂ ਤੇ ਚਰਨੀਂ ਹੱਥ ਲਾਉਣ ਲਈ ਅਗਾਂਹ ਕਦਮ ਵਧਾਏ ਤਾਂ ਉਹ ਕੁਰਸੀ ਤੋਂ ਉੱਠ ਬੈਠੇ ਤੇ ਸਾਡੇ ਨੇੜੇ ਆਕੇ ਸਾਨੂੰ ਜੱਫੀ ਵਿਚ ਲੈ ਲਿਆ ਤੇ ਪੁੱਛਿਆ,"ਇਹ ਕਾਕਾ ਜੀ ਭਲਾ ਕੌਣ ਨੇ ਕਰਤਾਰ ਸਿੰਘ ਜੀ।"

"ਬਾਵਾ ਜੀ ਇਹ ਤੁਹਾਡਾ ਪੋਤਰਾ ਏ ਅਮਰੀਕ ਸਿੰਘ ਆਪ ਜੀ ਦੇ ਸਪੁਰਦ ਕਰਨ ਆਇਆ ਹਾਂ।"

"ਅੱਛਾ ਅੱਛਾ! ਧੰਨ ਭਾਗ ਮੇਰੇ ਤੁਹਾਨੂੰ ਵੀ ਪੜ੍ਹਾਇਆ ਤੇ ਹੁਣ ਅਗਲੀ ਪੀੜ੍ਹੀ ਨੂੰ ਵੀ। ਕਿੰਨਾ ਖੁਸ਼ ਕਿਸਮਤ ਹਾਂ ਮੈਂ। ਇਹ ਕਿਰਪਾ ਸਾਰੀ ਸੱਚੇ ਪਾਤਸ਼ਾਹ ਦੀ ਹੈ।" ਬਾਵਾ ਜੀ ਨੇ ਮੇਰੀ ਪਿੱਠ ਪਲੋਸਦਿਆਂ ਆਖਿਆ।

ਟਾਂਗਾ ਆਪਣੀ ਧੀਮੀ ਚਾਲੇ ਜਾ ਰਿਹਾ ਸੀ ਪਰ ਮੇਰੀ ਯਾਦ ਉਸੇ ਤਰਾਂ ਪਿਛਾਂ ਨੂੰ ਵਾਹੋ ਦਾਹੀ ਜਾ ਰਹੀ ਸੀ।

ਮੇਰੇ ਪਿਤਾ ਜੀ ਮੈਨੂੰ ਦਾਖ਼ਲ ਕਰਵਾ ਕੇ ਬੋਰਡਿੰਗ ਹਾਊਸ ਵਿਚ ਇਨਚਾਰਜ ਸਾਹਿਬ ਨੂੰ ਮਿਲੇ। ਦਾਖਲੇ ਦੀ ਪਰਚੀ ਵਖਾਈ ਤੇ ਮੈਨੂੰ ਮੇਰੀ ਡਾਰਮੀਟਰੀ ਨੰਬਰ ਚਾਰ ਵਿਚ ਮੇਰੀ ਸੀਟ ਦੱਸੀ ਗਈ। ਇਤਫ਼ਾਕ ਦੀ ਗਲ ਇਨਜਾਰਜ ਵੀ ਓਹੀ ਸਨ ਸ: ਸਤਿਨਾਮ ਸਿੰਘ ਜੀ, ਜੋ ਮੇਰੇ ਪਿਤਾ ਜੀ ਵੇਲੇ ਵੀ ਸਨ ਪਰ ਬਾਵਾ ਸੁੰਦਰ ਸਿੰਘ ਜੀ ਤੇ ਇਹਨਾਂ ਦਾ ਜ਼ਮੀਨ ਅਸਮਾਨ ਦਾ ਫ਼ਰਕ ਸੀ। ਸ: ਸਤਿਨਾਮ ਸਿੰਘ ਜੀ ਕੱਟੜ ਕਿਸਮ ਦੇ ਧਾਰਮਕ ਵਿਅਕਤੀ ਸਨ।

ਅਸੀਂ ਦੂਸਰੇ ਦਿਨ ਸਾਮਾਨ ਲੈ ਕੇ ਆਉਣ ਦਾ ਕਹਿਕੇ ਏਸੇ ਟਾਂਗੇ ਤੇ ਚੜ੍ਹ ਕੇ ਪਿੰਡ ਪਹੁੰਚ ਗਏ।

ਸਕੂਲ ਵਿਚ ਆਪਣੀ ਗੁਰਮੁਖੀ ਪਗੜੀ ਤੇ ਪੋਸ਼ਾਕ ਵਾਲਾ ਮੈਂ ਇਕੱਲਾ ਹੀ ਸਾਂ। ਪਹਿਲਾਂ ਪਹਿਲਾਂ ਬੜੀ ਮੁਸ਼ਕਿਲ ਪੇਸ਼ ਆਈ। ਸਾਰੇ ਮੁੰਡੇ ਮੈਨੂੰ ਬਹੁਤ ਮਖ਼ੌਲ ਕਰਦੇ ਹਾਲਾਂਕਿ ਸਾਰੇ ਤਕਰੀਬਨ ਸਿੱਖਾਂ ਦੇ ਹੀ ਮੁੰਡੇ ਸਨ। ਮੇਰਾ ਪਜਾਮਾ, ਕੁੜਤਾ, ਪਗੜੀ ਤੇ ਕਲਛਿਰੇ ਸਾਰੇ ਹੀ ਮਜ਼ਾਕ ਦਾ ਸਾਧਨ ਬਣੇ ਹੋਏ ਸਨ। ਕੋਈ ਮੇਰੇ ਪਜਾਮੇ ਨੂੰ ਸਲੰਘ ਆਖਦੇ, ਮੇਰੇ ਤਰੀਜ਼ਾਂ ਵਾਲੇ ਕੁੜਤੇ ਨੂੰ ਜੋਗੀਆਂ ਦਾ ਚੋਲਾ ਦੱਸਦੇ। ਮੇਰੇ ਪੱਗ ਬੰਨ੍ਹਣ ਦੇ ਢੰਗ ਨੂੰ ਵੀ ਵੇਖ ਵੇਖ ਕੇ ਹੱਸਦੇ ਤੇ ਮੇਰਾ ਕਛਹਿਰਾ ਤਾਂ ਉਹਨਾਂ ਸਾਰਿਆਂ ਦਾ ਖਡੌਣਾ ਬਣਿਆ ਹੋਇਆ ਸੀ। ਇਕ ਸੋਟੀ ਤੇ ਟੰਗ ਲੈਂਦੇ ਤੇ ਜਲੂਸ ਦੀ ਸ਼ਕਲ ਵਿਚ ਸਾਰੀਆਂ ਡਾਰਮੀਟਰੀਆਂ ਵਿਚ ਘੁਮਾਉਂਦੇ। ਕਦੀ ਇਹਨੂੰ ਬਰੇਕਾਂ ਵਾਲਾ ਕੱਛਾ ਕਹਿੰਦੇ। ਗਲ ਕੀ ਪਹਿਲੇ ਦਿਨਾਂ ਵਿਚ ਮੈਂ ਬਹੁਤ ਔਖਾ ਹੋਇਆ।

ਹਾਰ ਕੇ ਮੈਂ ਹੈੱਡ ਮਾਸਟਰ ਸਾਹਿਬ ਦੇ ਦਫਤਰ ਜਾ ਪੇਸ਼ ਹੋਇਆ। ਆਪਣੀ ਦੁਖ ਭਰੀ ਕਹਾਣੀ ਸੁਣਾਈ। ਉਹ ਬਹੁਤ ਫ਼ਿਕਰ ਮੰਦ ਹੋਏ ਤੇ ਬੋਰਡਿੰਗ ਹਾਊਸ ਵਿਚ ਆਉਣ ਦਾ ਵਾਇਦਾ ਕਰਕੇ ਮੈਨੂੰ ਤਸੱਲੀ ਦਿੱਤੀ।

ਸ਼ਾਮ ਨੂੰ ਰਹਿਰਾਸ ਦੇ ਪਾਠ ਤੋਂ ਪਹਿਲਾਂ ਹੀ ਬਾਵਾ ਸੁੰਦਰ ਸਿੰਘ ਜੀ ਪਹੁੰਚ ਗਏ ਤੇ ਓਥੇ ਰਹਿਣ ਵਾਲੇ ਸਾਰੇ ਲੜਕਿਆਂ ਨੂੰ ਇਕੱਠੇ ਕਰ ਲਿਆ।

ਮੈਨੂੰ ਯਾਦ ਆ ਰਿਹਾ ਸੀ ਬਾਵਾ ਜੀ ਇਕ ਮੇਜ਼ ਤੇ ਖੜੇ ਹੋ ਗਏ ਤੇ ਕਹਿਣ ਲੱਗੇ, "ਬਈ ਕਾਕਾ ਮੇਰੀ ਗੱਲ ਧਿਆਨ ਨਾਲ ਸੁਣਿਓ।" ਸਾਰੇ ਲੜਕੇ ਬੜੇ ਸਹਿਮੇ ਹੋਏ ਸਨ ਕਿਉਂਕਿ ਬਾਵਾ ਸਾਹਿਬ ਘੱਟ ਹੀ ਏਧਰ ਆਉਂਦੇ ਹੁੰਦੇ ਸਨ। ਕੋਈ ਖਾਸ ਸ਼ਕਾਇਤ ਔਂਪੜੀ ਹੋਵੇ ਤਾਂ ਹੀ ਐਸਾ ਮੌਕਾ ਆਇਆ ਕਰਦਾ ਸੀ। ਬਾਵਾ ਸਾਹਿਬ ਤੇ ਨੇ ਗਲ ਜਾਰੀ ਰੱਖੀ।

"ਤੁਸੀਂ ਸਾਰੇ ਸਿੱਖ ਪਰਿਵਾਰ ਵਿਚੋਂ ਹੋ ਬੇਟਾ ਪਰ ਸਿੱਖੀ ਦਾ ਕੋਈ ਵੀ ਨਿਯਮ ਤੁਸਾਂ ਨਹੀਂ ਰਖਿਆ ਹੋਇਆ। ਨਾ ਤੁਸੀਂ ਸਿੱਖਾਂ ਵਾਲੇ ਕਛਹਿਰੇ ਪਹਿਣਦੇ ਹੋ। ਸਾਡੇ ਸਕੂਲ ਵਿਚ ਸਲਵਾਰ ਤੇ ਨਾਲ ਚੂੜੀਦਾਰ ਪਜਾਮਾ ਪਹਿਨਣ ਦੀ ਵੀ ਛੂਟ ਹੈ ਪਰ ਤੁਸੀਂ ਕੋਈ ਵੀ ਇਹ ਨਹੀਂ ਪਹਿਣਦੇ। ਤੁਹਾਡੇ ਕੁੜਤੇ ਵੀ ਸਾਰੇ ਕਾਲਰਾਂ ਵਾਲੇ ਹਨ। ਪੱਗਾਂ ਦੇ ਵੀ ਤੁਹਾਡੇ ਸਭ ਦੇ ਅੱਡ ਅੱਡ ਸਟਾਈਲ ਹਨ। ਪਰ ਇਕ ਮੁੰਡਾ ਤੁਹਾਡੇ ਵਿਚ ਅਜੇਹਾ ਆਇਆ ਹੈ ਜੋ ਕਰੀਬਨ ਸਿੱਖੀ ਮਰਿਆਦਾ ਵਿਚ ਹੈ ਤੇ ਉਹ ਹੈ ਅਮਰੀਕ ਸਿੰਘ! ਪਰ ਤੁਸਾਂ ਸਾਰਿਆਂ ਉਹਨੂੰ ਬਹੁਤ ਤੰਗ ਕਰ ਰੱਖਿਆ ਹੈ। ਖੜਾ ਹੋ ਅਮਰੀਕ ਸਿੰਘ।

ਮੈਂ ਖੜਾ ਹੋ ਗਿਆ। ਸਾਰੇ ਮੁੰਡੇ ਮੇਰੇ ਵਲ ਵੇਖ ਰਹੇ ਸਨ ਬਾਵਾ ਸਾਹਿਬ ਨੇ ਆਪਣੀ ਗੱਲ ਜਾਰੀ ਰੱਖੀ।

"ਪਿਆਰੇ ਬੱਚਿਓ ਅਮਰੀਕ ਸਿੰਘ ਦੀ ਪਗੜੀ ਵੇਖੋ! ਸਿੱਖਾਂ ਦੀ ਅਸਲ ਗੁਰਮੁਖੀ ਪਗੜੀ ਤਾਂ ਇਹ ਹੀ ਹੈ। ਅੱਜ ਕਲ ਅਸੀਂ ਜੋ ਪਗੜੀ ਬੰਨ੍ਹ ਰਹੇ ਹਾਂ ਇਹ ਤਾਂ ਅੰਗਰੇਜ਼ ਦੀ ਦੇਣ ਹੈ। ਸਾਡੇ ਸਾਰੇ ਗੁਰੂ ਸਾਹਿਬਾਨਾਂ, ਸਿੱਖ ਸੂਰਮਿਆਂ ਦੀ ਪੱਗ ਤਕਰੀਬਨ ਏਸੇ ਵਰਗੀ ਸੀ।"

"ਅੰਗਰੇਜ਼ਾਂ ਦੀ ਦੇਣ ਕਿਵੇਂ ਹੋਈ ਬੇਦੀ ਸਾਹਿਬ" ਅਨੋਖ ਸਿੰਘ ਨਾਂ ਦੇ ਇਕ ਮੁੰਡੇ ਨੇ ਉਠ ਕੇ ਡਰਦੇ ਡਰਦੇ ਪੁੱਛਿਆ।

"ਉਹ ਵੀ ਦੱਸਦਾਂ ਬੇਟਾ ਜੀ" ਬਾਵਾ ਜੀ ਅੱਜ ਬੜੇ ਨਰਮ ਲਹਿਜੇ ਵਿਚ ਬੋਲ ਰਹੇ ਸਨ। ਅੱਗੇ ਉਹ ਬੜੇ ਰੋਹਬ ਤੇ ਗਰਜਵੇਂ ਢੰਗ ਨਾਲ ਗਲ ਕਰਿਆ ਕਰਦੇ ਸਨ। ਉਹ ਕਹਿ ਰਹੇ ਸਨ।

"ਜਦੋਂ ਅੰਗਰੇਜ਼ ਸਾਡੇ ਪੰਜਾਬ ਤੇ ਕਾਬਜ਼ ਹੋ ਗਿਆ ਤਾਂ ਤੁਸਾਂ ਇਤਿਹਾਸ ਵਿਚ ਪੜਿਆ ਹੋਣਾਂ ਏਂ ਸਿੱਖ ਰਿਆਸਤਾਂ ਦੇ ਰਾਜਿਆਂ ਨੇ ਵੀ ਅੰਗਰੇਜ਼ ਦੀ ਈਨ ਮੰਨ ਲਈ। ਅੰਗਰੇਜ਼ ਦਾ ਉਹਨਾਂ ਨੂੰ ਹੁਕਮ ਸੀ ਕਿ ਅੰਗਰੇਜ਼ਾਂ ਵਲੋਂ ਸਿੱਖਾਂ ਨਾਲ ਲੜਨ ਲਈ ਆਪਣੇ ਖ਼ਰਚੇ ਤੇ ਫੌਜ ਰੱਖਣ। ਜਦੋਂ ਲੋੜ ਪਵੇ ਅੰਗਰੇਜ਼ ਉਹਨਾਂ ਨੂੰ ਵਰਤ ਸਕਦੇ ਸਨ।"

" ਸੁਣ ਰਹੇ ਓ ਬੇਟਾ ਜੀ" ਆਮ ਤੌਰ ਤੇ ਬਾਵਾ ਜੀ ਬਚਿਆਂ ਨੂੰ ਬੇਟਾ ਜੀ ਕਹਿ ਕੇ ਹੀ ਸੱਦਦੇ ਸਨ।

"ਹਾਂ ਬੇਦੀ ਸਾਹਿਬ।" ਸਾਰੇ ਮੁੰਡਿਆਂ ਇਕੋ ਆਵਾਜ਼ ਨਾਲ ਉਤਰ ਦਿੱਤਾ। ਬਾਵਾ ਜੀ ਨੇ ਫੇਰ ਗਲ ਸ਼ੁਰੂ ਕੀਤੀ।

"ਹੁਣ ਅੰਗਰੇਜ਼ਾਂ ਨੂੰ ਇਹ ਮੁਸ਼ਕਲ ਪੇਸ਼ ਆਈ ਕਿ ਸਿੱਖ ਫ਼ੌਜਾਂ ਨਾਲ ਜਦੋਂ ਸਿੱਖ ਰਿਆਸਤਾਂ ਦੀਆਂ ਸਿੱਖ ਫ਼ੌਜਾਂ ਲੜਦੀਆਂ ਸਨ ਤਾਂ ਸਭ ਦੀਆਂ ਪੱਗਾਂ ਇਕੋ ਜਹੀਆਂ ਤੇ ਪੋਸ਼ਾਕ ਵੀ ਇਕੋ ਜਹੀ ਹੁੰਦੀ ਸੀ। ਪਛਾਣ ਨਹੀਂ ਸੀ ਆਉਂਦੀ ਕਿ ਅਸਲੀ ਸਿੱਖ ਫ਼ੌਜ ਕਿਹੜੀ ਹੈ ਤੇ ਅੰਗਰੇਜ਼ ਪੱਖੀ ਫ਼ੌਜ ਕਿਹੜੀ ਹੈ ਸੋ ਉਹਨਾਂ ਨੇ ਅੰਗਰੇਜ਼ ਪੱਖੀ ਸਿੱਖ ਫ਼ੌਜਾਂ ਦੀ ਪਛਾਣ ਵਜੋਂ ਵਰਦੀ ਵਿਚ ਇਹ ਪੱਗ ਟੇਢੀ ਕਰਵਾ ਦਿਤੀ ਤਾਂ ਹੀ ਤਾਂ ਇਸ ਪੱਗ ਨੂੰ ਪਟਿਆਲੇ ਸ਼ਾਹੀ ਪਗ ਸੱਦਿਆ ਜਾਣ ਲਗ ਪਿਆ।

ਬੱਚੇ ਧਿਆਨ ਨਾਲ ਸੁਣ ਕੇ ਹੈਰਾਨ ਹੋ ਰਹੇ ਸਨ ਪਰ ਬਾਵਾ ਸਾਹਿਬ ਇਤਿਹਾਸ ਤੇ ਲੈਕਚਰਾਰ ਵਾਂਗ ਆਪਣੀ ਗਲ ਜਾਰੀ ਰੱਖ ਰਹੇ ਸਨ।

"ਏਸ ਤਰਾਂ ਉਹਨਾਂ ਨੂੰ ਗੁਰਮੁਖੀ ਪੱਗ ਵਾਲੀਆਂ ਫ਼ੌਜਾਂ ਦੀ ਪਛਾਣ ਕਰਨੀ ਸੌਖੀ ਹੋ ਗਈ।"

ਅਨੋਖ ਸਿੰਘ ਫੇਰ ਖੜਾ ਹੋ ਕੇ ਬੋਲਿਆ "ਬਾਬਾ ਸਾਹਿਬ! ਪਰ ਸਾਰੇ ਸਿੱਖਾਂ ਦੀ ਪੱਗ ਇਹ ਕਿਵੇਂ ਬਣ ਗਈ।"

"ਦੱਸਦਾਂ ਬੇਟਾ ਜੀ! ਚੂੰਕਿ ਓਦੋਂ ਪੰਜਾਬ ਦੇ ਲੋਕਾਂ ਨੇ ਓਸ ਵਕਤ ਦੇ ਆਗੂਆਂ ਦਾ ਐਸਾ ਅਸਰ ਕਬੂਲਿਆ ਕਿ ਸਿੱਖਾਂ ਦੀ ਪ੍ਰਤੀਕ ਹੀ ਇਹ ਟੇਢੀ ਪੱਗ ਬਣ ਗਈ। ਤੇ ਉਸ ਤੋਂ ਬਾਅਦ ਆਮ ਜਿੰਦਗੀ ਵਿਚ ਵੀ ਗੁਰਮੁਖੀ ਪੱਗ ਵਾਲੇ ਕੇਵਲ ਇਹ ਨਾਮਧਾਰੀ ਜਾਂ ਕੂਕੇ ਹੀ ਰਹਿ ਗਏ। ਜਿੰਨ੍ਹਾਂ ਵਿਚੋਂ ਇਕ ਇਹ ਤੁਹਾਡਾ ਸਾਥੀ ਐਸੇ ਹੀ ਪਰਿਵਾਰ ਵਿਚੋਂ ਹੈ।" ਮੇਰੇ ਵੱਲ ਇਸ਼ਾਰਾ ਕਰਕੇ ਗੱਲ ਫੇਰ ਤੋਰੀ,"ਅਮਰੀਕ ਸਿੰਘ ਦਾ ਤਰੀਜਾਂ ਵਾਲਾ ਕੁੜਤਾ ਤੇ ਪਜਾਮਾ ਵੀ ਅਸਲੀ ਸਿੱਖਾਂ ਦਾ ਹੀ ਬਾਣਾਂ ਹੈ। ਪਿਆਰੇ ਬਚਿਓ! ਇਹ ਕਛਹਿਰਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਬਖਸ਼ੇ ਪੰਜ ਕਰਾਰਾਂ ਵਿਚੋਂ ਹੈ ਜੋ ਸਾਨੂੰ ਫੁਰਤੀ ਤੇ ਜਤੀ ਸਤੀ ਰਹਿਣ ਦੀ ਪ੍ਰੇਰਨਾਂ ਦੇਂਦਾ ਹੈ। ਪਰ ਪੱਛਮੀ ਪ੍ਰਭਾਵ ਕਰਕੇ ਅਸੀਂ ਬਹੁਤੇ ਸਿੱਖ ਹੁੰਦੇ ਹੋਏ ਵੀ ਪੂਰਨ ਸਿੱਖ ਨਾ ਰਹੇ। ਤੁਸੀਂ ਸਾਰੇ ਖੁੱਲੇ ਕੱਛੇ ਫਾਂਟਾਂ ਵਾਲੇ ਪਹਿਣਦੇ ਹੋ। ਪਰ ਤੁਸੀਂ ਸਾਰਿਆਂ ਨੇ ਇਸ ਵਿਚਾਰੇ ਦਾ ਨੱਕ ਦਮ ਕਰ ਰੱਖਿਆ ਹੈ। ਇਸ ਤਰਾਂ ਨਹੀਂ ਚਾਹੀਦਾ ਅੱਗੋਂ ਤੋਂ ਇਹਦੀ ਐਸੀ ਸ਼ਕਾਇਦ ਮੇਰੇ ਪਾਸ ਨਹੀਂ ਆਉਣੀ ਚਾਹੀਦੀ। ਹਾਂ ਤੇ ਰਹਿਰਾਸ ਦਾ ਵਕਤ ਹੋ ਗਿਆ ਹੈ ਸਾਰੇ ਪੰਜ ਇਸ਼ਨਾਨਾ ਕਰਕੇ ਰੁਹਿਰਾਸ ਪੜੋ ਤੇ ਸੁਣੋ।"

ਏਨੀ ਕਹਿਕੇ ਬਾਵਾ ਸਾਹਿਬ ਤਾਂ ਆਪਣੇ ਘਰ ਨੂੰ ਚਲੇ ਗਏ ਪਰ ਮੁੰਡੇ ਮੇਰੇ ਵੱਲ ਹੈਰਾਨੀ ਭਰੀ ਹਮਦਰਦੀ ਨਾਲ ਵੇਖ ਰਹੇ ਸਨ।

ਉਸ ਤੋਂ ਬਾਅਦ ਕਈ ਮੁੰਡਿਆਂ ਨੇ ਵੀ ਕਛਹਿਰੇ ਪਾਣੇ ਸ਼ੁਰੂ ਕਰ ਦਿਤੇ ਤੇ ਸਾਰੇ ਮੁੰਡਿਆਂ ਵਿਚ ਮੇਰਾ ਮਾਨ ਸਤਿਕਾਰ ਵੀ ਵੱਧ ਗਿਆ।

ਟਾਂਗਾ ਪਿੰਡ ਧਾੜੀਵਾਲ ਪਹੁੰਚ ਗਿਆ ਸੀ। ਟਾਂਗੇ ਵਾਲੇ ਲਾਲ ਚੰਦ ਨੇ ਘੋੜੇ ਨੂੰ ਪਾਣੀ ਪਿਆਇਆ, ਥਾਪੀ ਦਿੱਤੀ ਤੇ ਟਾਂਗਾ ਫੇਰ ਚੱਲ ਪਿਆ।

ਸ਼ਾਮ ਨੂੰ ਤਕਰੀਬਨ ਪੰਜ ਵਜੇ ਮੈਂ ਘਰ ਪਹੁੰਚਿਆ। ਮੈਨੂੰ ਸ਼ਨੀਵਾਰ ਤੋਂ ਪਹਿਲਾਂ ਹੀ ਘਰ ਵੇਖ ਕੇ ਮੇਰੀ ਮਾਤਾ ਜਿਨ੍ਹਾਂ ਨੂੰ

ਮੈਂ ਬੇਬੇ ਜੀ ਕਹਿ ਕੇ ਸੱਦਦਾ ਸਾਂ, ਹੈਰਾਨ ਜਹੇ ਹੋ ਗਏ।

ਪੁੱਛਣ ਤੇ ਮੈਂ ਪਹਿਲਾਂ ਆਉਣ ਦਾ ਕਾਰਨ ਦੱਸਿਆ ਤਾਂ ਉਹਨਾਂ ਸੁਭਾਵਕ ਹੀ ਇਹ ਅਖਾਣ, ਪਾਇਆ " ਸ਼ੁਕਰ ਹੋਇਆ ਮੇਰਾ ਚਰਖਾ ਟੁੱਟਾ ਮੇਰੀ ਜਿੰਦ ਅਜਾਬੋਂ ਛੁੱਟੀ, "ਕੋਈ ਗਲ ਨਹੀਂ ਪੁੱਤਰ ਮੈਂ ਤਾਂ ਪਹਿਲਾਂ ਹੀ ਏਸ ਸਕੂਲ ਵਿਚ ਤੈਨੂੰ ਦਾਖਲ ਕਰਾਣਾ ਨਹੀਂ ਸਾਂ ਚਾਹੁੰਦੀ।"

ਰਾਤ ਨੂੰ ਮੇਰੇ ਪਿਤਾ ਜੀ ਤੇ ਦਾਦਾ ਜੀ ਵੀ ਆ ਗਏ। ਮੇਰੇ ਆਉਣ ਦਾ ਕਾਰਨ ਜਾਣ ਕੇ ਹੈਰਾਨ ਵੀ ਹੋਏ ਤੇ ਉਦਾਸ ਵੀ।

ਪਰਸ਼ਾਦਾ ਪਾਣੀ ਛੱਕ ਕੇ ਜਦੋਂ ਅਸੀਂ ਬਿਸਤਰਿਆਂ ਵਿਚ ਲੇਟ ਗਏ ਤਾਂ ਮੇਰੇ ਸਰਟੀਫ਼ਿਕੇਟ ਦੀ ਗਲ ਫੇਰ ਚੱਲ ਪਈ। ਮੇਰੇ ਪਿਤਾ ਜੀ (ਜਿਨਾਂ ਨੂੰ ਮੈਂ ਭਾਈਆ ਜੀ ਕਹਿ ਕੇ ਬੁਲਾਂਦਾ ਸਾਂ) ਨੇ ਗੱਲ ਸ਼ੁਰੂ ਕੀਤੀ।

"ਕਾਕਾ ਕੋਈ ਹੋਰ ਖੁਨਾਮੀ ਤਾਂ ਨਹੀਂ ਹੋ ਗਈ ਤੈਥੋਂ? ਇਹ ਕੋਈ ਗੱਲ ਨਹੀਂ। ਆਪਣੀ ਅਰਦਾਸ ਕਰਨ ਕਰਕੇ ਜੇ ਇਹ ਕੁਝ ਹੋਇਆ ਹੈ ਤਾਂ ਕੋਈ ਫ਼ਿਕਰ ਨਹੀਂ।"

ਮੇਰੀ ਪਿੱਠ ਪਲੋਸਦਿਆਂ ਉਹਨਾਂ ਆਪਣੀ ਗੱਲ ਅਗਾਂਹ ਵਧਾਈ, "ਸਾਨੂੰ ਸਾਰਿਆਂ ਨੂੰ ਬੜੀ ਖੁਸ਼ੀ ਹੋਈ ਏ ਕਿ ਤੂੰ ਆਪਣੇ ਅਸੂਲ ਤੇ ਕਾਇਮ ਰਿਹਾ ਹੈਂ । ਦਾਖਲਾ ਆਪਾਂ ਕਿਸੇ ਹੋਰ ਥਾਂ ਲੈ ਲਵਾਂਗੇ। ਮੈਂ ਵੀ ਮੈਟ੍ਰਿਕ ਕਰਕੇ ਪੁਲਿਸ ਵਿਚ ਛੋਟਾ ਥਾਨੇਦਾਰ ਭਰਤੀ ਹੋ ਗਿਆ ਸਾਂ ਪਰ ਮੇਰਾ ਰਿਸ਼ਤਾ ਜਦੋਂ ਤੇਰੇ ਨਾਨਕੇ ਸੰਤ ਤਰਨ ਸਿੰਘ ਵਹਿਸੀ ਹੋਰਾਂ ਵੱਲ ਹੋਇਆ ਤਾਂ ਛੁੱਟੀ ਆਇਆਂ ਨੂੰ ਉਹਨਾਂ ਮੈਨੂੰ ਕਿਹਾ ਕਿ ਤੂੰ ਹੁਣ ਅੰਗਰੇਜ਼ਾਂ ਦੀ ਨੌਕਰੀ ਕਰੇਂਗਾ ਜਿਨ੍ਹਾਂ ਸਾਡੇ ਹਿਰਦੇ ਸਮਰਾਟ ਨੂੰ ਸਾਥੋਂ ਦੂਰ ਕੀਤਾ ਹੋਇਆ ਹੈ। ਜਿੰਨ੍ਹਾਂ ਮਾਲੇਰਕੋਟਲੇ ਨਾਮਧਾਰੀਆਂ ਨੂੰ ਤੋਪਾਂ ਨਾਲ ਉਡਾ ਦਿੱਤਾ। ਜਿੰਨ੍ਹਾਂ ਅੰਮ੍ਰਿਤਸਰ ਤੇ ਲੁਧਿਆਣੇ ਸਿੱਖਾਂ ਨੂੰ ਫਾਂਸੀ ਲਟਕਾ ਦਿੱਤਾ।"

ਇਹ ਕਹਿੰਦਿਆਂ ਗਲਾ ਰੁੰਧ ਗਿਆ। ਕੁਝ ਚਿਰ ਚੁੱਪ ਰਹਿ ਕੇ ਫੇਰ ਕਹਿਣਾ ਸ਼ੁਰੂ ਕੀਤਾ:-

"ਮੇਰੇ ਮਨ ਤੇ ਅਜਿਹਾ ਪ੍ਰਭਾਵ ਪਿਆ ਕਿ ਮੈਂ ਛੁੱਟੀ ਕੱਟ ਕੇ ਜਦੋਂ ਗਿਆ ਤਾਂ ਅਸਤੀਫ਼ਾ ਦੇ ਆਇਆ ਥਾਨੇਦਾਰੀ ਤੋਂ।"

"ਜੇ ਬੇਟਾ ਏਸ ਤਰਾਂ ਨਾ ਕਰਦਾ ਤਾਂ ਅੱਜ ਇਨਸਪੈਕਟਰ ਹੁੰਦਾ ਪਰ ਸਾਨੂੰ ਇਸ ਦਾ ਕੋਈ ਭਰਮ ਨਹੀਂ। ਹੋਰ ਵੀ ਤਾਂ ਹਜ਼ਾਰਾਂ ਨਾਮਧਾਰੀ ਨੇ ਜੋ ਇਹ ਬਚਨ ਪਾਲ ਰਹੇ ਨੇ।" ਮੇਰੇ ਦਾਦਾ ਜੀ ਨੇ ਭਾਈਆ ਜੀ ਦੀ ਗੱਲ ਦੀ ਪ੍ਰੋੜਤਾ ਇਨ੍ਹਾਂ ਸ਼ਬਦਾਂ ਵਿਚ ਕੀਤੀ। ਮੈਂ ਹੈਰਾਨ ਹੋਇਆ ਦੋਹਾਂ ਵੱਲ ਬਿਟਰ ਬਿਟਰ ਤੱਕ ਰਿਹਾ ਸਾਂ। ਮਨ ਵਿਚ ਕਹਿ ਰਿਹਾ ਸਾਂ? ਐਨਾਂ ਨੁਕਸਾਨ ਕਰਾ ਕੇ ਵੀ ਖੁਸ਼ ਹੋ ਰਹੇ ਨੇ।

ਏਨੇ ਨੂੰ ਮੇਰੇ ਦਾਦਾ ਜੀ ਦੇ ਵੱਡੇ ਭਰਾ ਬਾਪੂ ਤਖ਼ਤ ਸਿੰਘ ਜੀ ਨੇ ਨਾਲ ਲਗਦੇ ਹੀ ਇਕ ਹੋਰ ਗਲ ਵਲ ਸਾਡਾ ਸਾਰਿਆਂ ਦਾ ਧਿਆਨ ਦੁਆਇਆ।

ਬਾਪੂ ਤਖ਼ਤ ਸਿੰਘ ਜੀ ਕਿਸੇ ਵੇਲੇ ਇਕ ਵੱਡੇ ਪਰਵਾਰ ਵਾਲੇ ਸਨ। ਜਦੋਂ ਭਾਰਤ ਵਿਚ ਤਾਊਨ ਦੀ ਬੀਮਾਰੀ ਪਈ ਤਾਂ ਇਹਨਾਂ ਦੇ ਪੁੱਤਰ ਧੀਆਂ ਘਰਵਾਲੀ ਸਭ ਖ਼ਤਮ ਹੋ ਗਏ। ਮੇਰੇ ਦਾਦਾ ਜੀ ਬਾਪੂ ਈਸਰ ਸਿੰਘ ਜੀ ਤੇ ਮੇਰੇ ਦਾਦੀ ਜੀ ਮਾਤਾ ਕਰਮ ਕੌਰ ਹੀ ਬਚੇ ਸਨ। ਜਿੰਨਾਂ ਤੋਂ ਸਾਡੀ ਅੰਸ ਤੁਰੀ ਭਾਵ ਮੇਰੇ ਪਿਤਾ ਜੀ ਸੰਤ ਕਰਤਾਰ ਸਿੰਘ ਜੀ ਨੇ ਜਨਮ ਲਿਆ। ਬਾਪੂ ਤਖ਼ਤ ਸਿੰਘ ਜੀ ਓਦੋਂ ਤੋਂ ਸਾਡੇ ਨਾਲ ਹੀ ਸਨ। ਕਿਸੇ ਵੇਲੇ ਬੜੇ ਅੱਖੜ ਜੱਟ ਸਨ ਪਰ ਸਤਿਗੁਰੂ ਹਰੀ ਸਿੰਘ ਜੀ ਦੇ ਚਰਨੀਂ ਲੱਗ ਕੇ ਪੂਰਨ ਗੁਰੂ ਸਿੱਖ ਨਾਮਧਾਰੀ ਬਣ ਗਏ ਸਨ। ਸੂਤੀ ਘਰ ਦੇ ਖੱਦਰ ਦੇ ਕਪੜਿਆਂ ਨਾਲ ਵੱਡੀ ਸੋਧ ਰਖਦੇ ਸਨ। ਉਹ ਮੇਰਾ ਨਾਂ ਅੱਧਾ ਹੀ ਸੱਦਦੇ ਸਨ।

"ਮੈਨੂੰ ਮੇਰੇ ਪੋਤਰੇ ਅਮਰੀਕ ਨੇ ਇਕ ਦਿਨ ਪੁੱਛਿਆ ਸੀ ਕਿ ਸਾਡੀ ਜ਼ਮੀਨ ਥੋੜੀ ਕਿਓਂ ਹੈ। ਜਦੋਂ ਕਿ ਉਹਦੇ ਨਾਲ ਪੜ੍ਹਨ ਵਾਲਿਆਂ ਦੀ ਕਈ ਕਈ ਮਰੱਬੇ ਜ਼ਮੀਨ ਹੈ? ਜ਼ਮੀਨ ਘੱਟ ਹੋਣ ਦਾ ਕਾਰਨ ਮੈਂ ਅੱਜ ਤੁਹਾਨੂੰ ਦੱਸਣ ਲੱਗਾ ਹਾਂ।"

"ਜਦੋਂ ਅੰਗਰੇਜ਼ ਨੇ ਸਾਂਦਲ ਬਾਰ ਆਬਾਦ ਕਰਨ ਲਈ ਸਿੱਖਾਂ ਨੂੰ ਘੋੜੀਆਂ 'ਤੇ ਮੁਰੱਬੇ ਦਿੱਤੇ। ਜੰਗ ਵਿਚ ਬਹਾਦਰੀ ਕਰਨ ਵਾਲਿਆਂ ਨੂੰ, ਭਾਰਤੀ ਲੋਕਾਂ ਨਾਲ ਗੱਦਾਰੀ ਕਰਨ ਵਾਲਿਆਂ ਨੂੰ ਵੀ ਕਈ ਕਈ ਮੁਰੱਬੇ ਇਨਾਮ ਵਜੋਂ ਦਿੱਤੇ। ਓਦੋਂ ਸਾਨੂੰ ਵੀ ਦੋ ਕੁ ਮੁਰੱਬੇ ਮਿਲੇ ਕਿਓਂ ਕਿ ਮੈਂ ਕੁਝ ਚਿਰ ਅੰਗਰੇਜ਼ੀ ਫ਼ੌਜ ਵਿਚ ਰਿਹਾ ਸਾਂ। ਕਿਓਂ ਭਾਈ ਈਸਰ ਸਿੰਘ ਠੀਕ ਏ ਨਾਂ।" ਮੇਰੇ ਦਾਦਾ ਜੀ ਤੋਂ ਸਹੀ ਪੁਆਣੀ ਚਾਹੀ। (ਉਹਨਾਂ (ਦਾਦਾ ਜੀ ਸੰਤ ਈਸਰ ਸਿੰਘ ਜੀ) ਨੇ ਹਾਂ ਵਿਚ ਸਿਰ ਹਿਲਾਇਆ ਤੇ ਕਿਹਾ, "ਆਹੋ ਪੁੱਤਰ ਅਸੀਂ ਉਹਨਾਂ ਮੁਰੱਬਿਆਂ ਤੇ ਗਏ ਵੀ ਸਾਂ, ਕੁੱਝ ਥਾਂ ਆਬਾਦ ਵੀ ਕੀਤੀ ਸੀ ਪਰ ਪਤਾ ਨਹੀਂ ਕੀ ਹੋਇਆ? ਇਕ ਵੇਰਾਂ ਇਹ ਸ੍ਰੀ ਭੈਣੀ ਸਾਹਿਬ ਮੇਲੇ ਤੇ ਗਏ ਤੇ ਆਕੇ ਆਖਣ ਲੱਗੇ ਆਪਾਂ ਹੁਣ ਮੁਰੱਬਿਆਂ ਤੇ ਨਹੀਂ ਜਾਣਾ ਬਹੁਤ ਪੁੱਛਿਆ ਪਰ ਮੁਰੱਬੇ ਛੱਡਣ ਦਾ ਕਾਰਨ ਏਨ੍ਹਾਂ ਅੱਜ ਤੱਕ ਸਾਨੂੰ ਨਹੀਂ ਦੱਸਿਆ। ਉਹਨਾਂ ਮੁਰੱਬਿਆਂ ਦਾ ਮਾਮਲਾ ਸਾਨੂੰ ਕਈ ਸਾਲ ਤੱਕ ਭਰਨਾ ਪਿਆ। ਕਈ ਚਿਰ ਸਾਨੂੰ ਨੋਟਿਸ ਆਉਂਦੇ ਰਹੇ ਕਿ ਆਕੇ ਜ਼ਮੀਨ ਸੰਭਾਲੋ ਪਰ ਬਹੁਤ ਯਤਨ ਕਰਨ ਤੇ ਵੀ ਉਹਨਾਂ ਓਥੇ ਜਾਣ ਲਈ ਹਾਮੀ ਨਹੀਂ ਭਰੀ।"

ਕਾਰਨ ਮੁਰੱਬੇ ਛੱਡਣ ਦਾ ਅੱਜ ਮੈਂ ਤੁਹਾਨੂੰ ਦੱਸਣ ਲੱਗਾਂ,"

'ਭਰਾ ਈਸ਼ਰ ਸਿੰਘ ਨੇ ਜਿਵੇਂ ਕਿਹਾ ਹੈ ਓਸ ਮੇਲੇ ਜਦੋਂ

ਸ੍ਰੀ ਭੈਣੀ ਸਾਹਿਬ ਗਿਆ ਉਦੋਂ ਸਤਿਗੁਰੂ ਹਰੀ ਸਿੰਘ ਜੀ ਦੇਹ ਕਰਕੇ ਦਰਸ਼ਨ ਦੇ ਰਹੇ ਸਨ। ਉਸ ਸਾਲ ਬੜਾ ਕਾਲ ਪਿਆ ਹੋਇਆ ਸੀ। ਬਾਗੜ ਦੇ ਲੋਕ ਭੁੱਖੇ ਭਾਣੇ ਪੰਜਾਬ ਵੱਲ ਆ ਰਹੇ ਸਨ ਤੇ ਸ੍ਰੀ ਭੈਣੀ ਸਾਹਿਬ ਵਿਚ ਵੀ ਇਨ੍ਹਾਂ ਕਾਲ ਮਾਰਿਆਂ ਦੀ ਭਾਰੀ ਭੀੜ ਸੀ।'

'ਸ੍ਰੀ ਸਤਿਗੁਰੂ ਜੀ ਦੇ ਹੁਕਮ ਨਾਲ ਸਭ ਆਇਆਂ ਨੂੰ ਲੰਗਰ ਬਿਨਾ ਵਿਤਕਰੇ ਵਰਤਾਇਆ ਜਾ ਰਿਹਾ ਸੀ। ਸਤਿਗੁਰੂ ਜੀ ਆਪ ਸਾਰੇ ਲੰਗਰ ਦਾ ਪ੍ਰਬੰਧ ਕਰ ਰਹੇ ਸਨ।'

ਬਾਪੂ ਤਖ਼ਤ ਸਿੰਘ ਜੀ ਨੇ ਖੰਘੂਰਾ ਮਾਰ ਕੇ ਗਲਾ ਸਾਫ਼ ਕੀਤਾ ਤੇ ਫੇਰ ਗੱਲ ਸ਼ੁਰੂ ਕੀਤੀ',

'ਇਕ ਦਿਨ ਇਕ ਅੰਗਰੇਜ਼ ਅਫ਼ਸਰ ਆਇਆ ਸ੍ਰੀ ਭੈਣੀ ਸਾਹਿਬ ਤੇ ਸਤਿਗੁਰੂ ਹਰੀ ਸਿੰਘ ਜੀ ਦੇ ਦਰਸ਼ਨ ਕਰਨ ਦੀ ਇੱਛਾ ਜ਼ਾਹਿਰ ਕੀਤੀ।

'ਸਤਿਗੁਰੂ ਜੀ ਦੇ ਦਰਸ਼ਨ ਕਰਕੇ ਉਹ ਬਹੁਤ ਪ੍ਰਭਾਵਿਤ ਹੋਇਆ ਤੇ ਆਖਣ ਲੱਗਾ ਬਾਬਾ ਸਾਹਿਬ ਆਪ ਲੋਗੋਂ ਕੀ ਬਹੁਤ ਸੇਵਾ ਕਰ ਰਹੇ ਹੋ। ਲੇਕਿਨ ਯੇ ਸਭ ਤੋਂ ਬਹੁਤ ਜ਼ਿਆਦਾ ਹੈ। ਆਪ ਕਾ ਕੈਸੇ ਕਾਮ ਚਲੇਗਾ' ਸਤਿਗੁਰੂ ਜੀ ਨੇ ਸੁਤੇ ਸਿਧ ਹੁਕਮ ਕੀਤਾ,' ਜਬ ਤੱਕ ਚਲੇਗਾ ਠੀਕ ਹੈ ਖ਼ਤਮ ਹੋ ਗਿਆ ਤਾਂ ਅਸੀਂ ਵੀ ਇਨ੍ਹਾਂ ਨਲ ਹੀ ਚੱਲ ਪਾਵਾਂਗੇ। ਵੈਸੇ ਗੁਰੂ ਕਾ ਲੰਗਰ ਕਭੀ ਖਤਮ ਨਹੀਂ ਹੋਵੇਗਾ ਸਾਹਿਬ!

ਅਫ਼ਸਰ ਸ਼ਰਮਿੰਦਾ ਜਿਹਾ ਹੋ ਗਿਆ। ਕੁਝ ਦੇਰ ਚੁੱਪ ਰਹਿ ਕੇ ਕਹਿਣ ਲੱਗਾ, 'ਬਾਬਾ ਸਾਹਿਬ ਅੰਗਰੇਜ਼ ਸਰਕਾਰ ਪੰਜਾਬ ਦੇ ਕਿਸਾਨਾਂ ਨੂੰ ਸਾਂਦਲ ਬਾਰ ਮੁਰੱਬੇ ਦੇ ਰਹੀ ਹੈ ਅਗਰ ਤੁਸੀਂ ਚਾਹੋ ਤਾਂ ਡੇਰੇ ਦੇ ਨਾਮ ਕਾਫ਼ੀ ਸਾਰੇ ਮੁਰੱਬੇ ਲਵਾ ਦਈਏ ਤਾ ਕਿ ਡੇਰੇ ਦਾ ਕੰਮ ਠੀਕ ਢੰਗ ਨਾਲ ਚਲ ਸਕੇ। ਆਖ਼ਰ ਆਪ ਇਨ੍ਹਾਂ ਲੋਕਾਂ ਨੂੰ ਕਦ ਤੱਕ ਲੰਗਰ ਵਰਤਾਓਗੇ।

ਮੈਂ ਜੇ ਸਫਾਰਸ਼ ਕਰਾਂ ਤਾਂ ਅੱਸੀ ਮੁਰੱਬੇ ਤੱਕ ਤੁਹਾਨੂੰ ਮਿਲ ਸਕਦੇ ਹਨ।'

ਬਾਪੂ ਤਖ਼ਤ ਸਿੰਘ ਜੀ ਅੱਖਾਂ ਮੀਟ ਕੇ ਵਾਰਤਾ ਸੁਣਾ ਰਹੇ ਸਨ ਤੇ ਅਸੀਂ ਅੱਖਾਂ ਖੋਲ੍ਹੀ ਤੇ ਮੂੰਹ ਅੱਡੀ ਇਹ ਬਚਨ ਸੁਣ ਰਹੇ ਸਾਂ, ਉਨ੍ਹਾਂ ਆਪਣੀ ਗੱਲ ਜਾਰੀ ਰੱਖੀ, 'ਅੰਗਰੇਜ਼ ਅਫਸਰ ਦੀ ਗੱਲ ਸੁਣ ਕੇ ਸਤਿਗੁਰੂ ਜੀ ਰੋਹ ਵਿਚ ਆ ਗਏ ਤੇ ਹੁਕਮ ਕੀਤਾ "ਤੁਸੀਂ ਕੌਣ ਹੁੰਦੇ ਹੋ ਸਾਨੂੰ ਮੁਰੱਬੇ ਦੇਣ ਵਾਲੇ। ਹਿੰਦੁਸਤਾਨ ਦਾ ਚੱਪ-ਚੱਪਾ ਸਾਡਾ ਏ, ਤੁਸੀਂ ਸਾਡੇ ਦੇਸ਼ 'ਤੇ ਧੱਕੇ ਨਾਲ ਕਬਜ਼ਾ ਕਰਕੇ ਸਾਨੂੰ ਹੀ ਸਾਡੀ ਜ਼ਮੀਨ ਦਾਨ ਕਰਕੇ ਸਾਡੇ 'ਤੇ ਅਹਿਸਾਨ ਜਤਾਣਾ ਚਾਹੁੰਦੇ ਹੋ।"

ਅੰਗਰੇਜ਼ ਅਫ਼ਸਰ ਹੱਕਾ ਬੱਕਾ ਰਹਿ ਗਿਆ ਇਹ ਸੁਣ ਕੇ। ਕਹਿਣ-ਲੱਗਾ, 'ਬਾਬਾ ਸਾਹਿਬ ਗੁੱਸੇ ਵਿਚ ਨਾ ਆਓ ਸਰਕਾਰ ਤਾਂ ਸਾਡੀ ਹੀ ਹੈ, ਰਾਜ ਸਾਡਾ ਹੈ ਤੇ ਜਿਸ ਦਾ ਰਾਜ ਹੋਵੇ ਦੇਸ਼ ਦੀ ਜ਼ਮੀਨ ਵੀ ਤਾਂ ਉਸੇ ਦੀ ਹੀ ਹੁੰਦੀ ਹੈ।

"ਅਸੀ ਨਹੀਂ ਮੰਨਦੇ ਤੁਹਾਡੀ ਸੜੀ ਸਰਕਾਰ। ਜਦੋਂ ਤੱਕ ਤੁਸੀਂ ਸਾਡੇ ਦੇਸ਼ ਵਿਚ ਹੋ ਅਸੀਂ ਤੁਹਾਡੀ ਈਨ ਨਹੀਂ ਮੰਨਾਂਗੇ। ਬਾਕੀ ਰਹੀ ਜ਼ਮੀਨ ਦੇਣ ਵਾਲੀ ਗੱਲ ਜੇ ਦੇ ਸਕਦੇ ਹੋ ਤਾਂ ਇੰਗਲੈਂਡੋ ਸਾਨੂੰ ਦਿਓ ਇਹ ਤਾਂ ਸਾਰੀ ਸਾਡੀ ਭਾਰਤੀਆਂ ਦੀ ਧਰਤੀ ਹੈ।"

ਅੰਗਰੇਜ਼ ਅਫਸਰ ਸੜਿਆ ਬਲਿਆ ਉੱਠਿਆ ਤੇ ਜਾਂਦਾ ਜਾਂਦਾ ਕਹਿ ਗਿਆ, 'ਮੈਂ ਤਾਂ ਆਪ ਦੇ ਫ਼ਾਇਦੇ ਦੀ ਗੱਲ ਕਰਦਾ ਸਾਂ ਨਹੀਂ ਮਨਜ਼ੂਰ ਤਾਂ ਕੋਈ ਗੱਲ ਨਹੀਂ। ਰਾਜ ਤਾਂ ਸਾਡਾ ਹੈ ਤੇ ਸਾਡਾ ਹੀ ਰਹੇਗਾ। ਆਪ ਹਮੇਂ ਕਿਸ ਤਰ੍ਹਾਂ ਇੰਡੀਆ ਸੇ ਨਿਕਾਲ ਪਾਓਗੇ।'

"ਤੁਸੀਂ ਹੁਣ-ਬਹੁਤਾ ਚਿਰ ਹਿੰਦੁਸਤਾਨ ਵਿਚ ਨਹੀਂ ਰਹਿ ਸਕਦੇ। ਸਾਡੇ ਸਤਿਗੁਰੂ ਜੀ ਨੇ ਆਉਣਾ ਹੈ ਤੇ ਤੁਹਾਨੂੰ ਪੁੱਠੇ ਪੈਰੀਂ ਆਪਣੇ ਦੇਸ਼ ਵਿਚ ਜਾਣਾ ਪਵੇਗਾ।" ਸਤਿਗੁਰੂ ਜੀ ਨੇ ਗਰਜਵੀਂ ਆਵਾਜ਼ ਵਿਚ ਕਿਹਾ।

ਅਫ਼ਸਰ ਚਲਾ ਗਿਆ ਪਰ ਸਤਿਗੁਰੂ ਜੀ ਕਹਿੰਦੇ ਰਹੇ । "ਆਇਆ ਵੱਡਾ ਮਾਲਕ ਸਾਨੂੰ ਜ਼ਮੀਨ ਦੇਣ ਅਖੇ ਜਾਤ ਦੀ ਕੋਹੜ ਕਿਰਲੀ ਤੇ ਛਤੀਰਾਂ ਨੂੰ ਜੱਫੇ।"

ਬਾਪੂ ਤਖ਼ਤ ਸਿੰਘ ਜੀ ਦਾ ਚਿਹਰਾ ਵੀ ਦੀਵੇ ਦੇ ਚਾਨਣ ਵਿਚ ਦਮਕਾਂ ਮਾਰ ਰਿਹਾ ਸੀ। ਸਾਡੇ ਚਿਹਰਿਆਂ ਵੱਲ ਵੇਖ ਕੇ ਜਿਵੇਂ ਤਸੱਲੀ ਕਰ-ਰਹੇ ਹੋਣ ਕਿਤੇ ਸੌਂ ਤਾਂ ਨਹੀਂ ਗਏ, ਫੇਰ ਕਹਿਣਾ ਜਾਰੀ ਰੱਖਿਆ'

"ਤੇ ਭਾਈ ਈਸ਼ਰ ਸਿੰਘ ਮੈਂ ਅੱਜ ਤੁਹਾਨੂੰ ਦੱਸਣ ਲੱਗਾ ਹਾਂ ਮੈਂ ਵੀ ਦਿਲ ਵਿਚ ਪੱਕੀ ਗੰਢ ਬੰਨ੍ਹ ਲਈ ਕਿ ਅੰਗਰੇਜ਼ ਦੇ ਦਿੱਤੇ ਮੁਰੱਬੇ ਮੈਂ ਵੀ ਨਹੀਂ ਰੱਖਣੇ। ਸ਼ੁਕਰ ਹੈ ਤੁਸਾਂ ਵੀ ਮੇਰਾ ਸਾਥ ਦਿੱਤਾ ਤੇ ਮੈਂ ਆਪਣੀ ਗੱਲ ਤੋੜ ਨਿਭਾ ਸਕਿਆ ਹਾਂ। ਅਸੀਂ ਤਿੰਨ ਪੀੜ੍ਹੀਆਂ ਬੈਠੀਆਂ ਸਾਂ ਤੇ ਤਿੰਨਾ ਪੀੜ੍ਹੀਆਂ ਦੀਆਂ ਕਹਾਣੀਆਂ ਦਾ ਥੀਮ ਕਰੀਬਨ ਇਕ ਹੀ ਸੀ। ਕੇਂਦਰੀ ਭਾਵ ਮਿਲਦਾ ਜੁਲਦਾ ਹੀ ਸੀ।

ਰਾਤ ਦੇ ਯਾਰਾਂ ਵੱਜ ਗਏ ਸਨ। ਅਸੀਂ ਬਾਪੂ ਜੀ ਦੀ ਸਾਖੀ ਮਨਾਂ ਵਿਚ ਵਸਾਈ ਸੌਂ ਗਏ। ਰਾਤ ਮੈਨੂੰ ਸੁਪਨੇ ਵਿਚ ਵੀ ਸਤਿਗੁਰੂ ਹਰੀ ਸਿੰਘ ਦੇ ਦਰਸ਼ਨ ਹੋਏ ਉਹ ਕਹਿ ਰਹੇ ਸਨ, "ਤੁਸੀਂ ਕੌਣ ਹੁੰਦੇ ਹੋ ਸਾਨੂੰ ਮੁਰੱਬੇ ਦੇਣ ਵਾਲੇ ? ਇਸ ਧਰਤੀ ਦਾ ਚੱਪਾ-ਚੱਪਾ ਤਾਂ ਸਾਡਾ ਏ। ਬਿਲਿਓ ਦੇਣਾ ਹੈ ਤਾਂ ਇੰਗਲੈਂਡੋ ਸਾਨੂੰ ਦਿਓ।

੧੦.੯.੦੪

# ਦੂਰ ਅੰਦੇਸ਼ ਯੋਧਾ—ਮਹਾਰਾਜਾ ਰਣਜੀਤ ਸਿੰਘ

-ਡਾ ਨਰੇਸ਼

ਆਪਣੇ ਜੀਵਨ ਕਾਲ ਵਿਚ ਮਹਾਰਾਜਾ ਰਣਜੀਤ ਸਿੰਘ ਨੇ ਜੋ ਵੀ ਮਾਨ-ਸਨਮਾਨ ਪ੍ਰਾਪਤ ਕੀਤਾ ਹੋਵੇ ਪਰ ਹਕੀਕਤ ਇਹ ਹੈ ਉਹ ਪੰਜਾਬ ਦੇ ਇਤਿਹਾਸ ਵਿਚ ਪੰਜਾਬੀਅਤ ਦੇ ਪ੍ਰਤੀਕ ਵਜੋਂ ਇਸ ਤਰਾਂ ਦਾ ਸੁਨਹਿਰੀ ਨਾਂਅ ਬਣ ਗਿਆ ਹੈ, ਜਿਸ ਵਰਗਾ ਰੋਸ਼ਨ ਨਾਂਅ ਹੋਰ ਕਿਸੇ ਰਾਜੇ-ਮਹਾਰਾਜੇ ਦਾ ਨਹੀਂ ਹੈ। ਉਸ ਦੀ ਸ਼ਖਸੀਅਤ ਅੰਦਰ ਉਹ ਸਾਰੇ ਗੁਣ ਮੌਜੂਦ ਸਨ ਜੋ ਪੰਜਾਬੀਆਂ ਦੀ ਨਜ਼ਰ ਵਿਚ ਫਖ਼ਰ ਅਤੇ ਰਸ਼ਕ ਦੇ ਕਾਬਲ ਹਨ। ਉਸ ਦੇ ਵਿਅਕਤੀਤਵ ਵਿਚੋਂ ਖੁੱਲ੍ਹਾ-ਖਾਲਸਾਪਨ ਡੁੱਲ੍ਹ-ਡੁੱਲ੍ਹ ਪੈਂਦਾ ਸੀ। ਆਪਣੇ ਧਰਮ ਪ੍ਰਤੀ ਪੂਰਨ ਸ਼ਰਧਾਵਾਨ ਹੋਣ 'ਤੇ ਵੀ ਉਹ ਦੂਜੇ ਧਰਮਾਂ ਪ੍ਰਤੀ ਪੂਰਨ ਸੁਹਿਰਦ ਸੀ। ਉਸਦੇ ਹੱਥ ਦਾਨ ਲਈ ਮੋਕਲੇ ਰਹਿੰਦੇ ਸਨ। ਉਹ ਗਰੀਬਾਂ ਦਾ ਹਮਦਰਦ ਤੇ ਮਜ਼ਲੂਮਾਂ ਪ੍ਰਤੀ ਦਰਦਮੰਦ ਸੀ। ਪਰ ਉਹ ਸੀ ਤਾਂ ਛੋਕੜ ਇਕ ਰਾਜਾ ਹੀ, ਇਸ ਲਈ ਤਲਵਾਰ ਉਸ ਦਾ ਗਹਿਣਾ ਸੀ ਤੇ ਜੰਗ ਉਸ ਦਾ ਸ਼ੌਕ। ਉਹ ਦੂਜਿਆਂ ਦੀ ਮਦਦ ਲਈ ਵੀ ਤਲਵਾਰ ਵਾਹੁੰਦਾ ਸੀ ਤੇ ਉਸ ਦਾ ਇਵਜ਼ਾਨਾ ਵੀ ਵਸੂਲ ਕਰਦਾ ਸੀ। ਇਹ ਇਵਜ਼ਾਨਾ ਨਕਦੀ ਦੇ ਰੂਪ ਵਿਚ ਵੀ ਹੁੰਦਾ ਸੀ ਤੇ ਤੋਹਫ਼ਿਆਂ ਦੇ ਰੂਪ ਵਿਚ ਵੀ।

ਕਿਸੇ ਵੀ ਸੱਤਾ-ਪ੍ਰੇਮੀ ਰਾਜੇ ਵਾਂਗ ਮਹਾਰਾਜਾ ਰਣਜੀਤ ਸਿੰਘ ਨੂੰ ਵੀ ਕਿਲ੍ਹੇ ਅਤੇ ਗੜ੍ਹੀਆਂ ਫਤਿਹ ਕਰਨ ਦਾ ਸ਼ੌਕ ਸੀ। ਸਪੱਸ਼ਟ ਹੈ ਕਿ ਇਸ ਪ੍ਰਕਿਰਿਆ ਦੌਰਾਨ ਉਨ੍ਹਾਂ ਲੋਕਾਂ ਨੂੰ ਸੱਤਾ ਤੋਂ ਹੱਥ ਧੋਣੇ ਪੈਂਦੇ ਸਨ, ਜਿਨ੍ਹਾਂ ਦੇ ਕਿਲ੍ਹੇ ਮਹਾਰਾਜਾ ਦੇ ਸਾਹਮਣੇ ਗੋਡੇ ਢਾਹ ਦਿੰਦੇ ਸਨ। ਮਹਾਰਾਜਾ ਅਕਸਰ ਅੰਮ੍ਰਿਤਸਰ ਜਾਂਦਾ ਹੁੰਦਾ ਸੀ। ਉਥੇ ਮੌਜੂਦ ਭੰਗੀਆਂ ਦੀ ਗੜ੍ਹੀ ਉਸ ਨੂੰ ਵਿਖਾਈ ਦਿੰਦੀ ਸੀ ਤਾਂ ਉਸ ਦੇ ਅੰਦਰਲਾ ਕਿਲ੍ਹੇ ਜਿੱਤਣ ਦਾ ਸ਼ੌਕ ਵਲਵਲੇ ਦਾ ਰੂਪ ਧਾਰ ਲੈਂਦਾ ਸੀ। ਉਸ ਦਾ ਜੀਅ ਕਰਦਾ ਸੀ ਕਿ ਇਸ ਗੜ੍ਹੀ 'ਤੇ ਵੀ ਉਸ ਦੀ ਜਿੱਤ ਦਾ ਝੰਡਾ ਝੁੱਲੇ। ਜਦੋਂ ਤਕ ਮਹਾਰਾਜ ਲਾਹੌਰ ਅਤੇ ਕਾਂਗੜਾ ਵਿਖੇ ਆਪਣੀ ਹਕੂਮਤ ਨੂੰ ਪੱਕੇ ਪੈਰੀਂ ਕਰਨ ਵਿਚ ਰੁੱਝਾ ਰਿਹਾ, ਓਨਾ ਚਿਰ ਤਾਂ ਉਹ ਆਪਣੇ ਅੰਦਰਲੇ ਵਲਵਲੇ 'ਤੇ ਕਾਬੂ ਪਾਉਂਦਾ ਰਿਹਾ, ਪਰ ਇਸ ਪਾਸਿਓਂ ਵਿਹਲ ਮਿਲਦਿਆਂ ਹੀ, ਉਸ ਦੀਆਂ ਨਜ਼ਰਾਂ ਅੰਮ੍ਰਿਤਸਰ 'ਤੇ ਕੇਂਦਰਿਤ ਹੋ ਗਈਆਂ। ਇਸ ਦੀ ਖਾਸ ਵਜ੍ਹਾ ਇਹ ਸੀ ਕਿ ਭਸੀਨਾਂ ਦੀ ਜੰਗ ਦੌਰਾਨ ਭੰਗੀ ਮਿਸਲ ਨੇ ਉਸ ਦੇ ਵਿਰੋਧੀਆਂ ਦੀ ਪਿੱਠ ਥਾਪੜੀ ਸੀ। ਮਹਾਰਾਜੇ ਦੀ ਨਜ਼ਰ ਸੰਨ ੧੮੦੨ ਵਿਚ ਅੰਮ੍ਰਿਤਸਰ 'ਤੇ ਕੇਂਦਰਿਤ ਹੋਈ। ਉਸ ਸਮੇਂ ਭੰਗੀ ਮਿਸਲ ਦੀ ਸਰਦਾਰੀ ਮਾਈ ਸੁੱਖਾਂ ਕੋਲ ਸੀ ਤੇ ਜ਼ਮਜ਼ਮਾ ਤੋਪ ਸਹਿਤ ਇਹ ਗੜ੍ਹੀ ਉਸ ਦੇ ਕਬਜ਼ੇ ਵਿਚ ਸੀ। ਮਹਾਰਾਜਾ ਨੇ ਬਜਾਏ ਸਿੱਧਾ ਹੱਲਾ ਬੋਲਣ ਦੇ ਮਾਈ ਸੁੱਖਾਂ ਤੋਂ ਜ਼ਮਜ਼ਮਾ ਤੋਪ ਦੀ ਮੰਗ ਕਰ ਲਈ। ਪਤਾ ਹੀ ਸੀ ਕਿ ਮਿਸਲ ਦੀ ਸਰਦਾਰ ਨੇ ਇਹ ਤੋਪ ਦੇਣੋਂ ਨਾਂਹ ਕਰ ਦੇਣੀ ਹੈ। ਮਹਾਰਾਜੇ ਨੂੰ ਹੱਲਾ ਬੋਲਣ ਦਾ ਜਾਇਜ਼ ਬਹਾਨਾ ਮਿਲ ਗਿਆ ਤੇ ਉਸ ਨੇ 'ਗੁੱਜਰ ਭੱਟੀ ਦੀ ਗੜ੍ਹੀ' ਅਖਵਾਉਂਦੀ ਇਸ ਗੜ੍ਹੀ 'ਤੇ ਧਾਵਾ ਬੋਲ ਦਿੱਤਾ। ਸੰਖੇਪ ਜਿਹੀ ਲੜਾਈ ਮਗਰੋਂ ਹੀ ਗੜ੍ਹੀ ਨੇ ਸਮਰਪਨ ਕਰ ਦਿੱਤਾ ਤੇ ਮਹਾਰਾਜਾ ਦੀ ਪਸੰਦ ਦੀ ਤੋਪ ਉਸ ਦੇ ਹੱਥ ਆ ਗਈ। ਮਹਾਰਾਜਾ ਦੀ ਯੋਜਨਾ ਅੰਮ੍ਰਿਤਸਰ ਤੋਂ ਭੰਗੀਆਂ ਦੀ ਸਰਦਾਰੀ ਦਾ ਭੋਗ ਪਾਉਣ ਦੀ ਸੀ, ਇਸ ਲਈ ਉਸ ਨੇ ਇਸ ਗੜ੍ਹੀ ਨੂੰ ਇਕ ਪੁਖਤਾ ਕਿਲ੍ਹੇ ਵਿਚ ਬਦਲਣ ਦਾ ਫੈਸਲਾ ਕਰ ਲਿਆ।

ਪੰਜਾਂ ਵਰ੍ਹਿਆਂ ਤੱਕ ਮਹਾਰਾਜੇ ਦਾ ਗੜ੍ਹੀ ਨੂੰ ਕਿਲ੍ਹੇ ਵਿਚ ਤਬਦੀਲ ਕਰਨ ਦਾ ਫੈਸਲਾ ਉਸ ਦੇ ਹੋਰਨਾਂ ਰੁਝੇਵਿਆਂ ਕਾਰਨ ਮੁਲਤਵੀ ਹੁੰਦਾ ਰਿਹਾ ਪਰ ਸੰਨ ੧੮੦੮ ਵਿਚ ਅਚਾਨਕ ਅੰਮ੍ਰਿਤਸਰ ਅੰਦਰ ਪੁਖਤਾ ਕਲ੍ਹੇ ਦੀ ਹੋਂਦ ਅਤਿਅੰਤ ਜ਼ਰੂਰੀ ਹੋ ਗਈ। ਇਸ ਦਾ ਕਾਰਨ ਸੀ ਬ੍ਰਿਟਿਸ਼ ਏਜੰਟ ਦਾ ਲੌਹਰ ਦਰਬਾਰ ਵਿਚ ਹਾਜ਼ਰ ਹੋ ਕੇ ਮਹਾਰਾਜੇ ਨੂੰ ਬ੍ਰਿਟਿਸ਼ ਸਰਕਾਰ ਵੱਲੋਂ ਤੋਹਫੇ ਪੇਸ਼ ਕਰਨਾ। ਅਨੁਭਵੀ ਅਤੇ ਦੂਰਅੰਦੇਸ਼ ਮਹਾਰਾਜਾ ਰਣਜੀਤ ਸਿੰਘ ਨੇ ਫੌਰਨ ਭਾਂਪ ਲਿਆ ਕਿ ਅੰਗਰੇਜ਼ਾਂ ਦੀ ਨੀਯਤ ਸਹੀ ਨਹੀਂ ਹੈ ਤੇ ਉਨ੍ਹਾਂ ਦੀ ਨਜ਼ਰ ਲਾਹੌਰ ਰਾਜ 'ਤੇ ਆ ਟਿਕੀ ਹੈ। ਮਹਾਰਾਜਾ ਨੇ ਉਸੇ ਸਮੇਂ ਲਾਹੌਰ ਦਰਬਾਰ ਦੇ ਸਕੱਤਰ ਅਜ਼ੀਜ਼-ਉਲ-ਦੀਨ ਦੇ ਭਰਾ ਇਮਾਨ-ਉਦ-ਦੀਨ ਨੂੰ ਅੰਮ੍ਰਿਤਸਰ ਭੇਜ ਦਿੱਤਾ ਤਾਂ ਜੋ ਉਹ ਗੁੱਜਰ ਭੱਟੀ ਦੀ ਗੜ੍ਹੀ ਨੂੰ ਕਿਲ੍ਹੇ ਦਾ ਰੂਪ ਪ੍ਰਦਾਨ ਕਰੇ। ਇਕ ਵਰ੍ਹੇ ਦੇ ਅੰਦਰ ਹੀ ਇਮਾਮ-ਉਦ-ਦੀਨ ਨੇ ਮਹਾਰਾਜਾ ਦਾ ਸੁਪਨਾ ਸਾਕਾਰ ਕਰ ਦਿੱਤਾ। ਮਹਾਰਾਜਾ ਨੇ ਆਪ ਅੰਮ੍ਰਿਤਸਰ ਆ ਕੇ ਕਿਲ੍ਹੇ ਦਾ ਨਿਰੀਖਣ ਕੀਤਾ ਤੇ ਦਸ਼ਮੇਸ਼ ਪਿਤਾ ਦੇ ਪਵਿੱਤਰ ਨਾਂਅ ਨਾਲ ਜੋੜ ਕੇ ਇਸ ਦਾ ਨਾਂਅ 'ਕਿਲ੍ਹਾ ਗੋਬਿੰਦਗੜ੍ਹ' ਰੱਖ ਦਿੱਤਾ। ਇਹ ਤਸੱਲੀ ਹੋ ਜਾਣ 'ਤੇ ਕਿ ਇਹ ਕਿਲ੍ਹਾ ਭਵਿੱਖ ਦੇ ਕਿਸੇ ਵੀ ਹਮਲੇ ਦਾ ਮੁਕਾਬਲਾ ਕਰਨ ਦੇ ਸਮਰੱਥ ਹੈ, ਮਹਾਰਾਜਾ ਨੇ ਸ਼ਾਹੀ ਖਜ਼ਾਨਾ ਇਸ ਕਿਲ੍ਹੇ ਅੰਦਰ ਭੇਜ ਦਿੱਤਾ ਤੇ ਉਸ ਦੀ ਰਾਖੀ ਲਈ ਦੋ ਹਜ਼ਾਰ ਸਿਪਾਹੀਆਂ ਦੀ ਫੌਜ ਇਥੇ ਤਾਇਨਾਤ ਕਰ ਦਿੱਤੀ।

ਮਹਾਰਾਜਾ ਰਣਜੀਤ ਸਿੰਘ ਦੇ ਵਿਅਕਤਿਤਵ ਦਾ ਇਕ ਹੋਰ ਦਿਲਚਸਪ ਪੱਖ ਇਹ ਸੀ ਕਿ ਉਹ ਆਪਣੇ ਰਿਸ਼ਤੇਦਾਰਾਂ ਕੋਲੋਂ ਪੂਰਨ ਸਤਿਕਾਰ ਪ੍ਰਾਪਤ ਕਰਨਾ ਲੋਚਦਾ ਸੀ ਤੇ ਚਾਹੁੰਦਾ ਸੀ ਕਿ ਉਹ ਇਸ ਸੱਚਾਈ ਨੂੰ ਸਵੀਕਾਰ

ਕਰਨ ਕਿ ਏਡੀ ਵੱਡੀ ਸਲਤਨਤ ਕਾਇਮ ਕਰਨ ਦਾ ਜੋ ਕੰਮ ਉਹ ਸਾਰੇ ਰਲ ਕੇ ਵੀ ਨਹੀਂ ਕਰ ਸਕੇ ਸਨ, ਉਹ ਰਣਜੀਤ ਸਿੰਘ ਨੇ ਇਕੱਲਿਆਂ ਕਰ ਵਿਖਾਇਆ ਹੈ। ਇਸ ਲਈ ਜਦੋਂ ਕਦੀ ਵੀ ਮਹਾਰਾਜਾ ਨੂੰ ਮਾੜੀ ਜਿਹੀ ਵਿਹਲ ਮਿਲਦੀ ਸੀ, ਉਹ ਸਤਲੁਜ ਦੇ ਇਸ ਪਾਸੇ ਆ ਕੇ ਖੰਡਾ ਖੜਕਾਉਂਦਾ ਸੀ ਤੇ ਇਲਾਕੇ ਫਤਹਿ ਕਰਕੇ ਆਪਣੇ ਰਿਸ਼ਤੇਦਾਰਾਂ ਨੂੰ ਵੰਡ ਜਾਂਦਾ ਸੀ। ਹੌਲੀ-ਹੌਲੀ ਮਹਾਰਾਜਾ ਦੇ ਰਿਸ਼ਤੇਦਾਰਾਂ, ਵਿਸ਼ੇਸ਼ ਤੌਰ 'ਤੇ ਮਾਲਵੇ ਦੇ ਸਾਕਾਂ ਨੇ ਉਸ ਨੂੰ ਆਪਣਾ ਸਰਪ੍ਰਸਤ ਤੇ ਆਪਣੇ ਤੋਂ ਬਿਹਤਰ ਮੰਨ ਲਿਆ। ਸਿੱਟੇ ਵਜੋਂ ਜਦੋਂ ਕਦੀ ਉਹਨਾਂ ਦਾ ਆਪੋ-ਵਿੱਚੀਂ ਵੀ ਕੋਈ ਝਗੜਾ ਹੁੰਦਾ ਸੀ ਤਾਂ ਕੋਈ ਇਕ ਫਰੀਕ ਮਹਾਰਾਜੇ ਨੂੰ ਵਾਜ ਮਾਰ ਲੈਂਦਾ ਸੀ। ਮਹਾਰਾਜਾ ਆਮ ਤੌਰ 'ਤੇ ਇਹ ਸੱਦਾ ਪ੍ਰਵਾਨ ਕਰਕੇ ਝਗੜਾ ਨਬੇੜਨ ਲਈ ਆ ਜਾਂਦਾ ਸੀ। ਝਗੜਾ ਮੁਕਾ ਕੇ ਜਦੋਂ ਉਹ ਪਰਤਦਾ ਸੀ ਤਾਂ ਸੱਦਣ ਵਾਲੇ ਤੋਂ ਨਜ਼ਰਨਾ ਵੀ ਲੈ ਜਾਂਦਾ ਸੀ।

ਇਸ ਸਬੰਧੀ ਘਟਨਾਵਾਂ ਵਿਚੋਂ ਇਕ ਰੋਚਕ ਘਟਨਾ ਇਹ ਹੈ ਕਿ ਇਕ ਵਾਰੀ ਪਟਿਆਲਾ ਦੇ ਰਾਜਾ ਨਰਿੰਦਰ ਸਿੰਘ ਤੇ ਉਸ ਦੀ ਪਤਨੀ ਰਾਣੀ ਆਸਾ ਕੌਰ ਵਿਚਕਾਰ ਝਗੜਾ ਹੋ ਗਿਆ। ਰਾਣੀ ਦੀ ਬੇਲੋੜੀ ਦਖ਼ਲਅੰਦਾਜ਼ੀ ਅਤੇ ਘੁਮੰਡ ਤੋਂ ਤੰਗ ਆ ਕੇ ਰਾਜੇ ਨੇ ਉਸ ਨੂੰ ਕਿਲ੍ਹਾ ਮੁਬਾਰਕ ਵਿਚ ਹੀ ਛੱਡ ਕੇ ਆਪਣੀ ਰਿਹਾਇਸ਼ ਹੋਰ ਥਾਂ ਕਰ ਲਈ। ਥੋੜ੍ਹੇ ਸਮੇਂ ਅੰਦਰ ਹੀ ਰਾਜੇ ਨੂੰ ਅਹਿਸਾਸ ਹੋ ਗਿਆ ਕਿ ਉਸ ਦਾ ਇਹ ਫੈਸਲਾ ਸਿਆਸੀ ਤੌਰ 'ਤੇ ਸਹੀ ਨਹੀਂ ਸੀ ਕਿਉਂਕਿ ਉਸ ਦੇ ਕਿਲ੍ਹਾ ਮੁਬਾਰਕ ਵਿਚ ਮੌਜੂਦ ਨਾ ਹੋਣ ਕਾਰਨ ਰਾਣੀ ਤਾਂ ਹੋਰ ਵੀ ਵੱਧ ਨਿਰੰਕੁਸ਼ ਹੋ ਗਈ ਸੀ ਤੇ ਉਸ ਦਾ ਹੁਕਮ ਪਹਿਲਾਂ ਨਾਲੋਂ ਵੀ ਵਧੇਰੇ ਚੱਲਣ ਲੱਗਾ ਸੀ। ਰਾਣੀ ਦਾ ਅਧਿਕਾਰ-ਖੇਤਰ ਖੋਹ ਕੇ ਆਪਣੇ ਇਖ਼ਤਿਆਰ ਵਿਚ ਵਾਧਾ ਕਰਨ ਦੇ ਕਈ ਯਤਨ ਰਾਜੇ ਨੇ ਕੀਤੇ ਪਰ ਉਸ ਦੀ ਕੋਈ ਕੋਸ਼ਿਸ਼ ਵੀ ਕਾਮਯਾਬ ਨਾ ਹੋਈ। ਜਦੋਂ ਹੋਰ ਕੋਈ ਉਪਾਅ ਨਾ ਰਿਹਾ ਤਾਂ ਰਾਜੇ ਨੇ ਮਹਾਰਾਜਾ ਰਣਜੀਤ ਸਿੰਘ ਨੂੰ ਬੇਨਤੀ ਕੀਤੀ ਕਿ ਉਹ ਪਟਿਆਲੇ ਆ ਕੇ ਇਸ ਰੇੜਕੇ ਨੂੰ ਸੁਲਝਾਵੇ। ਮਹਾਰਾਜਾ ਨੇ ਤੁਰੰਤ ਬੇਨਤੀ ਪ੍ਰਵਾਨ ਕਰ ਲਈ ਤੇ ਪਟਿਆਲੇ ਨੂੰ ਤੁਰ ਪਿਆ। ਸਮਝਦਾਰ ਤੇ ਦੂਰਅੰਦੇਸ਼ ਰਾਣੀ ਨੂੰ ਇਸ ਦੀ ਖ਼ਬਰ ਹੋਈ ਤਾਂ ਉਸ ਨੇ ਮਹਾਰਾਜੇ ਦੀ ਦਖ਼ਲਅੰਦਾਜ਼ੀ ਨਾਲੋਂ ਵਕਤੀ ਤੌਰ 'ਤੇ ਝੁਕਣਾ ਉਚਿਤ ਸਮਝਿਆ ਤੇ ਰਾਜਾ ਨਰਿੰਦਰ ਸਿੰਘ ਨਾਲ ਸੁਲਾਹ ਕਰ ਲਈ। ਮਹਾਰਾਜਾ ਰਣਜੀਤ ਸਿੰਘ ਦੇ ਪਟਿਆਲਾ ਪੁੱਜਣ ਤੋਂ ਪਹਿਲਾਂ ਹੀ ਉਹ ਰਾਜੇ ਨੂੰ ਕਿਲ੍ਹਾ ਮੁਬਾਰਕ ਮੋੜ ਲੈ ਗਈ।

ਜਦੋਂ ਮਹਾਰਾਜਾ ਰਣਜੀਤ ਸਿੰਘ ਪਟਿਆਲਾ ਪੁੱਜਾ ਤਾਂ ਮਸਲਾ ਪਹਿਲਾਂ ਤੋਂ ਹੀ ਹੱਲ ਹੋਇਆ ਪਿਆ ਸੀ। ਹੁਣ ਭਾਵੇਂ ਉਸ ਦੇ ਵਿਚ-ਵਚਾਅ ਕਰਨ ਦੀ ਗੁੰਜਾਇਸ਼ ਨਹੀਂ ਸੀ ਪਰ ਉਹ ਤਾਂ ਰਾਜੇ ਦੇ ਸੱਦੇ 'ਤੇ ਪਟਿਆਲੇ ਆਇਆ ਸੀ, ਉਸ ਦਾ ਖਾਲੀ ਹੱਥ ਮੁੜਣਾ ਕਿਵੇਂ ਹੋ ਸਕਦਾ ਸੀ। ਸਿੱਟੇ ਵਜੋਂ ਮਹਾਰਾਜਾ ਨੇ ਰਸਮੀ ਨਜ਼ਰਾਨੇ ਦੀ ਮੰਗ ਕੀਤੀ ਤੇ ਇਕ ਤੋਪ ਅਤੇ ਇਕ ਬਹੁਮੁੱਲਾ ਹਾਰ ਲੈ ਕੇ ਲਾਹੌਰ ਪਰਤ ਗਿਆ।

ਮਹਾਰਾਜੇ ਦੇ ਵਿਅਕਤੀਤਵ ਦੇ ਇਸ ਪੱਖ ਨੂੰ ਸਮਝਣ ਲਈ ਉਸ ਦੇ ਬਚਪਨ ਦੇ ਜ਼ਮਾਨੇ 'ਤੇ ਇਕ ਝਾਤ ਬੜੀ ਜ਼ਰੂਰੀ ਹੈ। ਉਸ ਦਾ ਜਨਮ ਬਡਰੁੱਖਾਂ ਦੇ ਕਿਲ੍ਹੇ ਵਿਚ ਹੋਇਆ ਸੀ, ਜੋ ਉਸ ਦਾ ਨਾਨਕਾ ਘਰ ਸੀ। ਨਾਨੇ ਦਾ ਸਾਰਾ ਪਰਿਵਾਰ ਇਸ ਕਿਲ੍ਹੇ ਵਿਚ ਹੀ ਰਹਿੰਦਾ ਸੀ। ਉਸ ਦੇ ਨਾਨਾ ਰਾਜਪਤ ਸਿੰਘ ਨੇ ਬੜਾ ਮਾੜਾ ਸਮਾਂ ਵੇਖਆ ਸੀ। ਆਪਣੇ ਜਸ-ਬਲ ਦਾ ਗਲਤ ਅੰਦਾਜ਼ਾ ਲਾ ਕੇ ਉਸ ਨੇ ਬਾਦਸ਼ਾਹ ਮੁਹੰਮਦ ਸ਼ਾਹ ਨੂੰ ਖਿਰਾਜ ਭੇਜਣਾ ਬੰਦ ਕਰ ਦਿੱਤਾ। ਸਿੱਟੇ ਵਜੋਂ ਨਸੀਬ ਖਾਂ ਦੀ ਫੌਜ ਨੇ ਬਡਰੁੱਖਾਂ ਦੇ ਕਿਲ੍ਹੇ 'ਤੇ ਹੱਲਾ ਬੋਲਿਆ ਤੇ ਰਾਜਪਤ ਸਿੰਘ ਨੂੰ ਗ੍ਰਿਫਤਾਰ ਕਰਕੇ ਦਿੱਲੀ ਲੈ ਗਿਆ। ਰਾਜਪਤ ਸਿੰਘ ਨੇ ਦਿੱਲੀ ਪੁੱਜ ਕੇ ਆਪਣੀ ਗਲਤੀ ਮੰਨ ਲਈ ਤੇ ਅੱਗੋਂ ਬਾਦਸ਼ਾਹ ਪ੍ਰਤੀ ਵਫਾਦਾਰੀ ਦਾ ਹਲਫ ਲੈ ਲਿਆ। ਖਿਰਾਜ ਦੀ ਰਕਮ ਦੇ ਬਦਲੇ ਉਹ ਆਪਣੇ ਪੁੱਤਰ ਭੂਪ ਸਿੰਘ ਨੂੰ ਗਹਿਣੇ ਧਰ ਕੇ ਬੁੱਡਰੁੱਕਾਂ ਮੁੜ ਆਇਆ। ਬੜੀ ਔਖ ਨਾਲ ਉਸ ਨੇ ਖਿਰਾਜ ਦੀ ਰਕਮ ਇਕੱਤਰ ਕੀਤੀ ਤੇ ਜਿਵੇਂ-ਕਿਵੇਂ ਆਪਣੇ ਪੁੱਤਰ ਨੂੰ ਆਜ਼ਾਦ ਕਰਾ ਲਿਆਇਆ। ਰਾਜਪਤ ਸਿੰਘ ਦੇ ਅੱਖਾਂ ਮੀਟਦਿਆਂ ਹੀ ਉਸ ਦੀ ਜਾਗੀਰ (ਜਾਂ ਰਿਆਸਤ) ਦੋ ਹਿੱਸਿਆਂ ਵਿਚ ਵੰਡੀ ਗਈ। ਇਕ ਹਿੱਸੇ ਦਾ ਮਾਲਕ ਭਾਗ ਸਿੰਘ ਤਾਂ ਆਪਣੀ ਸੂਝ-ਬੂਝ ਨਾਲ ਰਾਜਾ ਬਣ ਗਿਆ ਤੇ ਉਸ ਨੇ ਜੀਂਦ ਰਾਜ ਦੀ ਸਥਾਪਨਾ ਕੀਤੀ ਪਰ ਦੂਜੇ ਹਿੱਸੇ ਦਾ ਮਾਲਕ ਭੂਪ ਸਿੰਘ ਬਡਰੁੱਖਾਂ ਦੀ ਜਾਗੀਰਦਾਰੀ ਤੋਂ ਅਗਾਂਹ ਨਾ ਵਧ ਸਕਿਆ।

ਇਸ ਪਿਛੋਕੜ ਵਿਚੋਂ ਵਿਕਸਿਤ ਮਹਾਰਾਜਾ ਰਣਜੀਤ ਸਿੰਘ ਦਾ ਬਾਲ ਮਨ ਰਾਜਨੀਤੀ ਦੀ ਧੋਖਾਧੜੀ, ਸੱਤਾ ਦੇ ਆਪ-ਹੁਦਰੇਪਨ, ਵਿਰਾਸਤ ਦੀਆਂ ਚਾਲਬਾਜ਼ੀਆਂ ਅਤੇ ਬਦਲਦੀਆਂ ਵਫਾਦਾਰੀਆਂ ਦਾ ਪ੍ਰਭਾਵ ਗ੍ਰਹਿਣ ਕਰ ਚੁੱਕਾ ਸੀ ਅਤੇ ਉਸ ਦੇ ਵਿਅਕਤੀਤਵ ਅੰਦਰ ਸੁਰੱਖਿਆ ਨੂੰ ਮੁੜ-ਮੁੜ ਪੁਖਤਾ ਕਰਨ ਦੀ ਵਿਰਤੀ ਸ਼ਾਮਿਲ ਹੋ ਗਈ ਸੀ। ਅੰਤਰਮਨ ਦੀ ਇਸ ਮਨੋਵਿਗਿਆਨਕ ਗੰਢ ਦੇ ਬਾਵਜੂਦ ਮਹਾਰਾਜਾ ਰਣਜੀਤ ਸਿੰਘ ਨੇ ਉਸ ਉਚਾਈ ਦੇ ਗੌਰਵ ਨੂੰ ਕਦੀ ਤੱਤੀ 'ਵਾ ਨਹੀਂ ਲੱਗਣ ਦਿੱਤੀ, ਜਿਸ ਉਚਾਈ 'ਤੇ ਉਹ ਆਪਣੀ ਵਿਲੱਖਣ ਸਿਆਸੀ ਸੂਝ-ਬੂਝ ਤੇ ਆਪਣੀਆਂ ਬਾਹਵਾਂ ਦੇ ਜ਼ੋਰ ਨਾਲ ਪੁੱਜਾ ਸੀ।

*—ਮੁਖੀ, ਭਾਈ ਵੀਰ ਸਿੰਘ ਚੇਅਰ,*
*ਪੰਜਾਬ ਯੂਨੀਵਰਸਿਟੀ,*
*ਚੰਡੀਗੜ੍ਹ-160014*

# ਮੇਰਾ ਪਾਰਲੀਮੈਂਟ ਵਿਚ ਦਾਖਲਾ

—ਤਰਲੋਚਨ ਸਿੰਘ
ਚੇਅਰਮੈਨ ਘੱਟ ਗਿਣਤੀ ਕਮਿਸ਼ਨ

ਮੇਰੇ ਪਾਰਲੀਮੈਂਟ ਦੇ ਮੈਂਬਰ ਬਣਨ ਤੇ ਮੇਰੇ ਦੋਸਤਾਂ ਅਤੇ ਪ੍ਰਸੰਸਕਾਂ ਵਲੋਂ ਲਗਾਤਾਰ ਮੁਬਾਰਕਾਂ ਦੇ ਸੰਦੇਸ਼ ਮਿਲ ਰਹੇ ਹਨ। ੨੯ ਜੂਨ ਨੂੰ ਕਰੜੇ ਮੁਕਾਬਲੇ ਪਿਛੋਂ ਮੈਨੂੰ ੬ ਵੋਟਾਂ ਦੇ ਫਰਕ ਨਾਲ ਜੇਤੂ ਕਰਾਰ ਦਿੱਤਾ ਗਿਆ, ਉਸ ਵਕਤ ਤੋਂ ੨ ਦਿਨ ਲਗਾਤਾਰ ਹਜ਼ਾਰਾਂ ਟੈਲੀਫੂਨ ਤੇ ਮੁਬਾਰਕਾਂ ਮੈਂ ਤੇ ਮੇਰੀ ਪਤਨੀ ਨੇ ਸੁਣੀਆਂ। ਕੋਈ ਵੀ ਦੁਨੀਆ ਦੇ ਕਿਸੇ ਹਿਸੇ ਵਿਚ ਵਸਦਾ ਹੈ ਤੇ ਮੈਨੂੰ ਜਾਣਦਾ ਹੈ, ਉਹ ਵੀ ਮੇਰੀ ਇਸ ਅਦੁੱਤੀ ਜਿੱਤ ਤੇ ਮੇਰੀ ਖੁਸ਼ੀ ਵਿਚ ਸ਼ਾਮਲ ਹੋਇਆ ਪਿਛੇ ਜਿਹੇ ਮੈਨੂੰ ਲੰਡਨ ਜਾਣ ਦਾ ਅਵਸਰ ਮਿਲੇਆ, ਉੱਥੇ ਵੀ ਦੋਸਤਾਂ ਨੇ ਪਾਰਟੀਆਂ ਦੇਣ ਦਾ ਰਿਕਾਰਡ ਰੱਖ ਦਿੱਤਾ। ਦਿਨ ਵਿਚ ਘੱਟ ਤੋਂ ਘੱਟ ਚਾਰ ਪ੍ਰੋਗਰਾਮ ਤੇ ਬਾਕੀ ਘਰਾਂ ਵਿਚ ਦਾਅਵਤਾਂ।

ਮੈਨੂੰ ਸਭ ਪੁੱਛਦੇ ਹਨ, ਇਹ ਕਿਵੇਂ ਹੋਇਆ। ਵੱਡੇ-ਵੱਡੇ ਸਿਆਸਤਦਾਨ ਅਚੰਭੇ ਵਿਚ ਪਏ ਹਨ। ਪੱਤਰਕਾਰ ਸਾਥੀ ਜਿਹਨਾਂ ਨੂੰ ਹਰ ਗਲ ਦੀ ਅਗੇਤੀ ਸੂਹ ਮਿਲਦੀ ਹੈ ਉਹ ਵੀ ਇਸ ਵਾਰ ਖੁੰਝ ਗਏ। ਪਤਾ ਉਦੋਂ ਲੱਗਾ ਜਦੋਂ ਮੈਂ ਹਰਿਆਣੇ ਦੀ ਖਾਲੀ ਸੀਟ ਤੋਂ ਆਪਣਾ ਨਾਂ ੧੭ ਜੂਨ ਨੂੰ ਚੰਡੀਗੜ੍ਹ ਜਾ ਕੇ ਭਰਿਆ।

ਛੇ ਸਾਲ ਪਹਿਲਾਂ ਜਦ ਪੰਜਾਬ ਤੋਂ ੭ ਮੈਂਬਰ ਰਾਜ ਸਭਾ ਲਈ ਚੁਣੇ ਜਾਣੇ ਸਨ ਤਾਂ ਮੈਂ ਵੀ ਆਪਣਾ ਨਾਂ ਸ੍ਰ: ਪ੍ਰਕਾਸ਼ ਸਿੰਘ ਬਾਦਲ ਅੱਗੇ ਰੱਖਿਆ। ਸਿਫਾਰਿਸ਼ ਕੋਈ ਪਵਾਈ ਨਾ, ਇਹ ਸਮਝਿਆ ਕਿ ਉਹ ਆਪ ਸਭ ਕੁਝ ਜਾਣਦੇ ਹਨ, ਉਦੋਂ ਜੱਥੇਦਾਰ ਗੁਰਚਰਨ ਸਿੰਘ ਟੋਹੜਾ ਵੀ ਸਰਬ-ਸਮਰੱਥ ਸਨ। ਪਰ ਗੱਲ ਨਾ ਬਣੀ। ਥੋੜੀ ਦੇਰ ਮਗਰੋਂ ਮੈਨੂੰ ਪ੍ਰਧਾਨ ਮੰਤਰੀ ਸ੍ਰੀ ਅਟਲ ਬਿਹਾਰੀ ਵਾਜਪਾਈ ਜੀ ਵੱਲੋਂ ਕੌਮੀ ਘਟ ਗਿਣਤੀ ਕਮਿਸ਼ਨ ਦਾ ਵਾਈਸ ਚੇਅਰਮੈਨ ਬਣਾ ਦਿੱਤਾ ਗਿਆ, ਮੈਨੂੰ ਸਟੇਟ ਮੰਤਰੀ ਭਾਰਤ ਸਰਕਾਰ ਦਾ ਦਰਜਾ ਵੀ ਦਿੱਤਾ ਗਿਆ ਜੋ ਕਿਸੇ ਨੂੰ ਪਹਿਲੀ ਵਾਰ ਮਿਲਿਆ ਸੀ। ਵਾਜਪਾਈ ਜੀ ਦੀ ਮਿਹਰਬਾਨੀ ਨਾਲ ਇਹ ਜਾਣਕੇ ਕਿ ਮੈਂ ਘੱਟ ਗਿਣਤੀਆਂ ਲਈ ਸ਼ਾਨਦਾਰ ਕੰਮ ਕੀਤਾ ਹੈ, ਮੈਨੂੰ ਫਰਵਰੀ ੨੦੦੩ ਵਿਚ ਕਮਿਸ਼ਨ ਦਾ ਚੇਅਰਮੈਨ ਬਣਾ ਦਿੱਤਾ ਗਿਆ। ਇਹ ਪਹਿਲੀ ਵਾਰ ਹੈ ਕਿ ਕੋਈ ਗੈਰ ਮੁਸਲਮਾਨ ਨੂੰ ਇਹ ਮਾਣ ਦਿੱਤਾ ਗਿਆ ਹੈ।

ਨਵੀਂ ਸਰਕਾਰ ਆਉਣ ਤੇ ਮੈਂ ਸੋਚਿਆ ਕਿ ਮੈਂ ਕਿਉਂ ਨਾ ਆਪਣੇ ਤਜਰਬੇ ਨੂੰ ਮੁੱਖ ਰੱਖਕੇ ਰਾਜ ਸਭਾ ਲਈ ਉਪਰਾਲਾ ਕਰਾਂ। ਮੇਰੀ ਨੇੜਤਾ ਵਾਜਪਾਈ ਜੀ ਨਾਲ ਤਾਂ ਹੈ ਪਰ ਇਹ ਉਮੀਦ ਨਹੀਂ ਸੀ ਕਿ ਉਹ ਮੈਨੂੰ ਬੀ.ਜੇ.ਪੀ. ਦੇ ਕੋਟੇ ਵਿਚ ਕੋਈ ਸੀਟ ਦਿਵਾ ਦੇਣਗੇ। ਮੈਂ ਸ. ਸੁਖਬੀਰ ਸਿੰਘ ਬਾਦਲ ਤੇ ਉਸਦੀ ਪਤਨੀ ਨਾਲ ਗੱਲ ਕੀਤੀ ਕਿ ਉਹ ਮੈਨੂੰ ਪੰਜਾਬ ਤੋਂ ਇਕ ਸੀਟ ਦਿਵਾਉਣ, ਉਹਨਾਂ ਹਾਂ ਕੀਤੀ, ਫਿਰ ਮੈਂ ਸ. ਬਾਦਲ ਨੂੰ ਆਪ ਮਿਲਿਆ ਤੇ ਕਿਹਾ ਕਿ ਲੋਕ ਸਭਾ ਜਿੱਤ ਕੇ ਵੀ ਹਾਲੀ ਤਿੰਨ ਸਾਲ ਵਿਰੋਧੀ ਧਿਰ ਵਜੋਂ ਪੰਜਾਬ ਵਿਚ ਉਹਨਾਂ ਰਹਿਣਾ ਹੈ ਤੇ ਦੂਜਾ ਸੈਂਟਰ ਸਰਕਾਰ ਵੀ ਕਾਂਗਰਸ ਦੀ ਆ ਗਈ ਹੈ। ਅਕਾਲੀ ਦਲ ਨੂੰ ਅਤੇ ਖਾਸ ਕਰਕੇ ਬਾਦਲ ਪਰਿਵਾਰ ਨੂੰ ਆਪਣੀ ਆਵਾਜ਼ ਪਾਰਲੀਮੈਂਟ ਵਿਚ ਉਠਾਉਣ ਦੀ ਲੋੜ ਵੱਧ ਜਾਣੀ ਹੈ। ਅੱਜ ਦੇਸ਼ ਦੀ ਸਥਿਤੀ ਐਸੀ ਹੈ ਕਿ ਹਰ ਸਟੇਟ ਸਰਕਾਰ ਨੂੰ ਤੇ ਰਿਜਨਲ ਪਾਰਟੀ ਨੂੰ ਆਪਣੇ ਹਿੱਤਾਂ ਦੀ ਰਾਖੀ ਲਈ ਆਪਣੇ ਚੰਗੇ ਬੁਲਾਰੇ ਪਾਰਲੀਮੈਂਟ ਵਿਚ ਭੇਜਣੇ ਜ਼ਰੂਰੀ ਹਨ। ਅਕਾਲੀ ਦਲ ਇਸ ਗੱਲੋਂ ਹਮੇਸ਼ਾ ਖੁੰਝਿਆ ਹੀ ਰਿਹਾ ਹੈ। ਸਾਡੇ ਲੀਡਰਾਂ ਨੇ ਇਸ ਦੀ ਲੋੜ ਨੂੰ ਸਵੀਕਾਰ ਹੀ ਨਹੀਂ ਕੀਤਾ। ਸ. ਖੁਸ਼ਵੰਤ ਸਿੰਘ ਤੇ ਸ੍ਰੀ ਕੁਲਦੀਪ ਨਈਅਰ ਵੀ ਕਿਸੇ ਵਕਤ ਅਕਾਲੀ ਦਲ ਵਲੋਂ ਮੈਂਬਰ ਬਨਣਾ ਚਾਹੁੰਦੇ ਸੀ। ਬਾਦਲ ਸਾਹਿਬ ਨੇ ਮੇਰੀ ਗੱਲ ਦਾ ਹੁੰਗਾਰਾ ਨਾ ਭਰਿਆ। ਸ. ਸੁਖਦੇਵ ਸਿੰਘ ਢੀਂਡਸਾ ਨੂੰ ਵੀ ਕਿਹਾ ਪਰ ਮੈਨੂੰ ਪਤਾ ਸੀ ਕਿ ਫੈਸਲਾ ਤਾਂ ਸ. ਬਾਦਲ ਨੇ ਆਪ ਹੀ ਲੈਣਾ ਹੁੰਦਾ ਹੈ।

ਮੈਂ ਸ੍ਰੀ ਓਮ ਪ੍ਰਕਾਸ਼ ਚੌਟਾਲਾ, ਮੁੱਖ ਮੰਤਰੀ, ਹਰਿਆਣਾ ਨੂੰ ਜਾ ਕੇ ਕਿਹਾ ਕਿ ਉਹ ਮੇਰੀ ਸਿਫਾਰਿਸ਼ ਸ. ਬਾਦਲ ਨੂੰ ਕਰਨ, ਉਹਨਾਂ ਕਿਹਾ ਜੇ ਸ. ਬਾਦਲ ਤੇਰੇ ਲਈ ਆਪ ਨਹੀਂ ਸੋਚ ਰਹੇ ਫਿਰ ਸਿਫਾਰਿਸ਼ ਕਰਕੇ ਮੂੰਹ ਦਾ ਸਵਾਦ ਨਹੀਂ ਵਿਗਾੜਨਾ ਚਾਹੀਦਾ। ਗੱਲਾਂ ਕਰਦਿਆਂ ਉਹਨਾਂ ਕਿਹਾ ਕਿ ਜੇ ਮੈਂ ਪਾਰਲੀਮੈਂਟ ਜਾਣ ਵਿਚ ਇਤਨਾ ਹੀ ਚਾਹਵਾਨ ਹਾਂ ਤਾਂ ਉਹ ਆਪਣੀ ਇਕ ਸੀਟ ਮੈਨੂੰ ਦੇ ਦੇਣਗੇ। ਮੇਰੇ ਲਈ ਇਹ ਅਚੰਭਾ ਸੀ ਤੇ ਖੁਸ਼ੀ ਦਾ ਵੀ ਸੁਨੇਹਾ ਸੀ। ਕਮਾਲ ਹੈ ਕਿ ਸ਼੍ਰੀ ਚੋਟਾਲਾ ਕਿਵੇਂ ਦੋਸਤੀ ਪਾਲ ਰਹੇ ਹਨ। ਮੇਰਾ ਸਬੰਧ ਹਮੇਸ਼ਾ ਅਕਾਲੀ ਦਲ ਨਾਲ ਰਿਹਾ ਹੈ ਅਤੇ ਮੈਂ ਸਿੱਖਾਂ ਦਾ ਇਕ ਚੰਗਾ ਬੁਲਾਰਾ ਗਿਣਿਆ ਜਾਂਦਾ ਸੀ। ਦੂਜਾ ਨਹਿਰ ਦੇ ਮਾਮਲੇ ਦੇ ਪੰਜਾਬ ਤੇ ਹਰਿਆਣੇ ਦਾ ਝਗੜਾ ਵਧ ਰਿਹਾ ਸੀ। ਮੈਂ ਇਹ ਸਾਰਾ ਕੁਝ ਚੌਟਾਲਾ ਜੀ ਨੂੰ ਦੱਸਿਆ ਪਰ ਕਮਾਲ ਹੈ ਉਸ ਸਖਸ਼ ਦਾ ਉਸਨੇ ਕਿਹਾ ਕਿ ਮੈਂ ਮੈਂਬਰ ਪਾਰਲੀਮੈਂਟ ਬਣ ਗਿਆ ਹਾਂ ਤੇ ਜਦ ਫਾਰਮ ਭਰਨ ਦੀ ਤਰੀਕ ਹੋਵੇ ਚੰਡੀਗੜ੍ਹ ਜਾ ਕੇ ਕਾਗਜ਼ ਭਰ ਦੇਣਾ। ਇਕ ਗੱਲ ਉਹਨਾਂ ਕਹੀ ਕਿ ਇਹ ਸਭ ਕੁਝ ਹਾਲੇ ਰਾਜ਼ ਹੀ ਰਹੇ ਤਾਂ ਕਿਸੇ ਨੂੰ ਵੀ ਪਹਿਲਾਂ ਪਤਾ ਨਾ ਲੱਗੇ। ਮੈਂ ਵਾਹਿਗੁਰੂ ਦਾ ਸ਼ੁਕਰ ਕਰਦਾ ਘਰ ਆ ਗਿਆ ਤੇ ਦੜ ਵੱਟ ਕੇ ਮਹੀਨਾ ਬੈਠਾ ਰਿਹਾ। ਕਿਸੇ ਨੂੰ ਹੀ ਸੂਹ ਨਾ ਦਿੱਤੀ। ਹਰਿਆਣੇ ਵਿਚ ੯੦ ਐਮ.ਐਲ.ਏ. ਹਨ, ਚਾਰ ਐਮ.ਪੀ. ਬਣ ਗਏ ਤੇ ਹੁਣ ੮੬ ਮੈਂਬਰਾਂ ਦਾ ਹਾਊਸ ਹੈ,

ਉਥੋਂ ੨ ਮੈਂਬਰ ਚੁਨਣੇ ਸਨ। ਚੌਟਾਲਾ ਸਾਹਿਬ ਨਾਲ ੫੭ ਐਮ.ਐਲ.ਏ. ਸਨ। ਕਾਂਗਰਸ ਨਾਲ ੨੧ ਅਤੇ ੨ ਚੌਧਰੀ ਬੰਸੀ ਲਾਲ ਨਾਲ ਅਤੇ ੬ ਬੀ.ਜੇ.ਪੀ. ਦੇ ਸਨ। ਬਿਨਾਂ ਮੁਕਾਬਲਾ ਹੀ ਚੌਟਾਲਾ ਪਾਰਟੀ ਦੇ ਦੋਵੇਂ ਮੈਂਬਰ ਬਣ ਜਾਣੇ ਸਨ ਪਰ ਕਾਂਗਰਸ ਨੇ ੬ ਐਮ.ਐਲ.ਏ. ਤੋੜ ਕੇ ਆਪਣੇ ਵਿਚ ਸ਼ਾਮਿਲ ਕਰ ਲਏ ਅਤੇ ਚੌਧਰੀ ਬੰਸੀ ਲਾਲ ਦੀ ਨੂੰਹ ਕਿਰਨ ਚੌਧਰੀ ਨੂੰ ਖੜਾ ਕਰ ਦਿੱਤਾ। ਇਸ ਨਾਲ ਉਹਨਾਂ ਦੇ ੨੯ ਮੈਂਬਰ ਬਣ ਗਏ। ਇੱਧਰ ਚੌਟਾਲਾ ਜੀ ਨਾਲ ੫੧ ਰਹਿ ਗਏ। ਇਹ ਜ਼ਰੂਰੀ ਹੋ ਗਿਆ ਕਿ ਬੀ.ਜੇ.ਪੀ. ਦੇ ਛੇ ਵੋਟ ਜ਼ਰੂਰ ਸਾਡੇ ਨਾਲ ਆਣ। ਬੀ.ਜੇ.ਪੀ. ਚੌਟਾਲਾ ਸਾਹਿਬ ਦੇ ਬੜੇ ਵਿਰੁਧ ਸੀ। ਮੈਂ ਮਨਾਲੀ ਜਾ ਕੇ ਸ੍ਰੀ ਵਾਜਪਾਈ ਜੀ ਨੂੰ ਮਿਲਿਆ ਅਤੇ ਕਿਹਾ ਕਿ ਮੈਂ ਆਜ਼ਾਦ ਉਮੀਦਵਾਰ ਰਹਾਂ। ਇਸ ਹਾਲਾਤ ਵਿਚ ਮੈਂ ਨਾਮਜ਼ਦਗੀ ਫਾਰਮ ਭਰ ਦਿੱਤਾ। ਬੀ.ਜੇ.ਪੀ. ਦੇ ਮੈਂਬਰਾਂ ਬੜੀ ਨਾਂਹ ਨੁਕਰ ਵੀ ਕੀਤੀ ਪਰ ਉਹਨਾਂ ਦੇ ਲੀਡਰਾਂ ਨੇ ਉਹਨਾਂ ਨੂੰ ਸਮਝਾਕੇ ਮੇਰੇ ਫਾਰਮ ਤੇ ਦਸਤਖਤ ਕਰਵਾ ਦਿੱਤੇ।

ਚੌਟਾਲਾ ਜੀ ਦਾ ਵੱਡਾ ਲੜਕਾ ਚੌਧਰੀ ਅਜੈ ਸਿੰਘ ਦੂਸਰਾ ਉਮੀਦਵਾਰ ਸੀ। ਮੇਰੀ ਇਕ ਵੋਟ ਘਟਦੀ ਸੀ। ਸਪੀਕਰ ਨੇ ਦਲ-ਬਦਲੂ ਕਾਨੂੰਨ ਤਹਿਤ ੬ ਐਮ.ਐਲ.ਏਜ਼. ਨੂੰ ਬਰਖਾਸਤ ਕਰਨ ਦਾ ਹੁਕਮ ੨੩ ਜੂਨ ਨੂੰ ਕਰ ਦਿੱਤਾ। ਉਹ ਇਸ ਹੁਕਮ ਨੂੰ ਰੁਕਵਾਉਣ ਲਈ ਸਿੱਧੇ ਸੁਪਰੀਮ ਕੋਰਟ ਚਲੇ ਗਏ। ਦੋ ਜੱਜਾਂ ਦੇ ਬੈਂਚ ਨੇ ਕਈ ਘੰਟੇ ਦੀ ਬਹਿਸ ਪਿਛੋਂ ਉਹਨਾਂ ਦੀ ਦਰਖਾਸਤ ਨਾ ਮੰਨੀ। ਅਸੀਂ ਬੜੇ ਖੁਸ਼। ਦੋਬਾਰਾ ਪੋਲਿੰਗ ਵਾਲੇ ਦਿਨ ਉਹ ਸੁਪਰੀਮ ਕੋਰਟ ਵਿਚ ਸਭ ਤੋਂ ਵੱਡੇ ਵਕੀਲ ਸੋਲੀ ਸਰਾਬ ਜੀ ਰਾਹੀਂ ਜਾ ਪੇਸ਼ ਹੋਏ। ਚਾਰ ਘੰਟੇ ਦੀ ਬਹਿਸ ਪਿਛੋਂ ਜੱਜਾਂ ਨੇ ਛੇ ਦੇ ਛੇ ਮੈਂਬਰਾਂ ਨੂੰ ਵੋਟ ਪਾਉਣ ਦੇ ਹੱਕ ਤੋਂ ਵਾਂਝਿਆਂ ਕਰ ਦਿੱਤਾ। ਮੈਂ ਇਕ ਵੋਟ ਤੋਂ ਪਿੱਛੇ ਸੀ ਤੇ ਹੁਣ ਅੱਗੇ ਹੋ ਗਿਆ ਛੇ ਦੇ ਫਰਕ ਨਾਲ। ਵੋਟਾਂ ਵਿਧਾਨ ਸਭਾ ਵਿਚ ਸਵੇਰੇ ੯ ਵਜੇ ਤੋਂ ਆਰੰਭ ਹੋਈਆਂ। ਸ੍ਰੀ ਚੌਟਾਲਾ ਨੇ ਦੋਸਤੀ ਦੀ ਹਦ ਨੂੰ ਨਵੇਂ ਰਿਕਾਰਡ ਨਾਲ ਨਿਭਾਇਆ ਕਿ ਉਹ ਸਵੇਰੇ ੯ ਵਜੇ ਪੋਲਿੰਗ ਬੂਥ ਤੇ ਬੈਠੇ ਤੇ ਸ਼ਾਮ ੬ ਵਜੇ ਨਤੀਜੇ ਦਾ ਐਲਾਨ ਹੋਣ ਤਕ ਉਥੇ ਰਹੇ। ਕਾਂਗਰਸ ਦੀ ਇਕ ਵੋਟ ਇਕ ਐਮ.ਐਲ.ਏ. ਨੇ ਜਾਣ ਬੁਝਕੇ ਖਰਾਬ ਕੀਤੀ। ਨਤੀਜਾ ਸਾਫ ਸੀ ਮੈਂ ਤੇ ਚੌਧਰੀ ਅਜੇ ਸਿੰਘ ਜਿੱਤ ਗਏ। ਕਾਂਗਰਸ ਹਾਰ ਗਈ। ਇਸ ਨਤੀਜੇ ਨੇ ਹਰਿਆਣਾ ਤੇ ਸਿਆਸੀ ਮਾਹੌਲ ਵਿਚ ਨਵਾਂ ਮੋੜ ਲਿਆਂਦਾ। ਲੋਕ ਕਹਿੰਦੇ ਸੀ ਕਿ ਚੌਟਾਲਾ ਦੀ ਸਰਕਾਰ ਡਿੱਗ ਰਹੀ ਹੈ ਉਸਦੇ ਮੈਂਬਰ ਦੌੜ ਰਹੇ ਹਨ, ਹੋਇਆ ਉਲਟ, ਕਾਂਗਰਸੀ ਟੁੱਟ ਗਏ। ਹਰ ਪਾਸੇ ਸ਼੍ਰੀ ਚੌਟਾਲਾ ਦੀ ਚੜ੍ਹਤ ਦੇ ਡੰਕੇ ਵੱਜ ਗਏ।

ਮੈਂ ਗੁਰੂ ਕ੍ਰਿਪਾ ਨਾਲ ਮੈਂਬਰ ਪਾਰਲੀਮੈਂਟ ਬਣ ਗਿਆ। ਇਕ ਵੋਟ ਮੰਗੀ ਸੀ ਅਰਦਾਸ ਵਿਚ, ੭ ਮਿਲ ਗਈਆਂ। ਕਰਾਮਾਤ ਪ੍ਰਤੱਖ ਨਜ਼ਰ ਆਈ। ਗੁਰੂ ਹਰ ਵਕਤ ਬਹੁੜਦਾ ਹੈ ਗੁਰੂ ਦੀ ਬਖਸ਼ਿਸ਼ ਸਦਕਾ, ਚੌਟਾਲਾ ਦੀ ਦੋਸਤੀ ਅਤੇ ਵਾਜਪਾਈ ਜੀ ਦੇ ਅਸ਼ੀਰਵਾਦ ਨਾਲ ਮੈਂ ਹੁਣ ਪਾਰਲੀਮੈਂਟ ਵਿਚ ਆ ਪੁੱਜਾ ਹਾਂ।

ਇਕ ਹੋਰ ਸਚਾਈ ਵੀ ਲਿਖ ਦੇਵਾਂ ਮੇਰਾ ਕੋਈ ਖਰਚ ਨਹੀਂ ਹੋਇਆ ਕੇਵਲ ਚੰਡੀਗੜ੍ਹ ਜਾਣ ਦਾ ਖਰਚਾ ਹੀ ਹੋਇਆ। ਬੜੇ ਦੋਸਤਾਂ ਨੇ ਮਾਇਆ ਦੇਣੀ ਚਾਹੀ, ਮੈਂ ਕਿਹਾ ਖਰਚ ਹੈ ਹੀ ਨਹੀਂ। ਸ਼ਾਇਦ ਹੀ ਕੋਈ ਹੋਰ ਐਸਾ ਉਮੀਦਵਾਰ ਹੋਵੇ ਜੋ ਇਤਨੇ ਸਖਤ ਮੁਕਾਬਲੇ ਵਿਚ ਇਸ ਤਰ੍ਹਾਂ ਜਿੱਤ ਸਕਿਆ ਹੋਵੇ। ਕਾਨੂੰਨ ਅਨੁਸਾਰ ਮੈਂ ਪਾਰਲੀਮੈਂਟ ਮੈਂਬਰ ਦੇ ਨਾਲ-ਨਾਲ ਚੇਅਰਮੈਨ, ਕੌਮੀ ਘੱਟ ਗਿਣਤੀ ਕਮਿਸ਼ਨ ਵੀ ਰਹਿ ਸਕਦਾ ਹਾਂ। ਜਦੋਂ ਮੈਂ ਚੋਣ ਲੜਿਆ ਤਾਂ ਕਿਸੇ ਇਤਰਾਜ਼ ਨਹੀਂ ਕੀਤਾ ਕਿਉਂਕਿ ਕਾਨੂੰਨ ਵਿਚ ਲਿਖਿਆ ਹੈ ਕਿ ਚੇਅਰਮੈਨ, ਕੌਮੀ ਘੱਟ ਗਿਣਤੀ ਕਮਿਸ਼ਨ ਇਲੈਕਸ਼ਨ ਲੜ ਸਕਦਾ ਹੈ। ਚੇਅਰਮੈਨ, ਕੌਮੀ ਘੱਟ ਗਿਣਤੀ ਕਮਿਸ਼ਨ ਦੀ ਮਿਆਦ ਫਰਵਰੀ ੨੦੦੬ ਤੱਕ ਹੈ।

ਜਦੋਂ ਦੋਸਤਾਂ ਦੀ ਗਿਣਤੀ ਵਧੀ ਹੈ ਤਾਂ ਈਰਖਾ ਵਾਲੇ ਵੀ ਤੁਹਾਡੇ ਸਾਹਮਣੇ ਆ ਖੜੇ ਹੁੰਦੇ ਹਨ। ਮੇਰੀ ਇਹ ਚੜ੍ਹਤ ਕਈਆਂ ਨੂੰ ਭਾਈ ਨਹੀਂ। ਉਹਨਾਂ ਨੂੰ ਮੌਕਾ ਮਿਲਿਆ ਕਿ ਤਰਲੋਚਨ ਸਿੰਘ ਤਾਂ ਪੰਜਾਬ ਵਿਰੁਧ ਜਾ ਕੇ ਖੜ੍ਹਾ ਹੋ ਗਿਆ ਹੈ। ਉਹ ਭੁਲ ਜਾਂਦੇ ਹਨ ਕਿ ਸਿੱਖ ਹਰਿਆਣਾ ਵਿਚ ਵੀ ਵਸਦੇ ਹਨ। ਕੀ ਉਹ ਹਰਿਆਣਾ ਵਿਰੁੱਧ ਹੋ ਜਾਣ? ਅੱਜ ਦੇ ਯੁੱਗ ਵਿਚ ਜਿਸ ਸੂਬੇ ਵਿਚ ਕੋਈ ਵੀ ਰਹਿੰਦਾ ਹੈ ਉਹ ਵਚਨਬੱਧ ਹੈ ਕਿ ਉਸ ਸੂਬੇ ਦੇ ਹਕਾਂ ਲਈ ਲੜੇ। ਜੇ ਕੋਈ ਕਿਸੇ ਹੋਰ ਦੇਸ਼ ਵਿਚ ਵਸਦਾ ਹੈ ਤਾਂ ਉਹ ਉਸ ਦਾ ਵਫ਼ਾਦਾਰ ਹੁੰਦਾ ਹੈ। ਕੀ ਸਿੱਖ ਨੂੰ ਆਪਣੇ ਇਲਾਕੇ, ਸੂਬੇ ਤੇ ਦੇਸ਼ ਦਾ ਗੱਦਾਰ ਹੋਣਾ ਚਾਹੀਦਾ ਹੈ? ਦੂਜਾ, ਰਿਆਸਤਾਂ ਜਾਂ ਸੂਬਿਆਂ ਦੇ ਝਗੜੇ ਹਰ ਥਾਂ ਹਨ ਕੀ ਉਹ ਫਿਰਕੂ ਨਹੀਂ? ਸਿੱਖਾਂ ਦੀ ਹਰਿਆਣੇ ਨਾਲ ਕੋਈ ਲੜਾਈ ਨਹੀਂ। ਅਸੀਂ ਬਿਨਾਂ ਮਤਲਬ ਤੋਂ ਕਈ ਵਾਰੀ ਤੰਗ ਦਿਲੀ ਨਾਲ ਆਪ ਹੀ ਆਪਣੇ ਵਿਰੁਧ ਕੰਮ ਕਰਦੇ ਹਾਂ। ਮੈਂ ਹਰਿਆਣੇ ਦਾ ਮੈਂਬਰ ਪਾਰਲੀਮੈਂਟ ਚੁਣਿਆ ਗਿਆ ਹਾਂ। ਮੇਰਾ ਹਰਿਆਣੇ ਦੇ ਪੱਖ ਵਿਚ ਆਵਾਜ਼ ਉਠਾਉਣ ਦਾ ਫਰਜ਼ ਹੈ। ਪਰ ਈਰਖਾ ਵਾਲੇ ਤਾਂ ਸੜਦੇ ਹੀ ਰਹਿਣਗੇ। ਗੁਰਬਾਣੀ ਵਿਚ ਨਿੰਦਕ ਨੂੰ ਵਡਿਆਇਆ ਗਿਆ ਹੈ ਕਿ ਉਹ ਤਾਂ ਸਾਡੀ ਮਦਦ ਕਰਦਾ ਹੈ। ਮੈਂ ਸਿੱਖ ਧਰਮ ਲਈ ਹਮੇਸ਼ਾ ਤਤਪਰ ਰਿਹਾ ਹਾਂ ਤੇ ਹੁਣ ਵੀ ਰਹਾਂਗਾ। ਪਰ ਕਦੇ ਵੀ ਵਾਧੂ ਜਜ਼ਬਾਤ ਭੜਕਾ ਕੇ ਦੁਸ਼ਮਣੀ ਵਲ ਲਿਜਾਣਾ ਮੇਰੇ ਵਿਚਾਰ ਵਿਚ ਨਹੀਂ ਹੈ।

*"ਸਭ ਕੋ ਮੀਤ ਹਮ ਆਪਨ ਕੀਨਾ*
*ਹਮ ਸਭਨਾ ਕੇ ਸਾਜਨ"*

ਦੇ ਵਾਕ ਨੂੰ ਮੁਖ ਰਖਕੇ ਚਲਣ ਦੀ ਲੋੜ ਹੈ।
ਮੈਂ ਤਾਂ ਅਰਦਾਸ ਕਰਦਾ ਹਾਂ ਕਿ ਵਾਹਿਗੁਰੂ ਠੀਕ ਰਸਤੇ ਦੇ ਚਲਣ ਦੀ ਸਮਰੱਥਾ ਦੇਵੇ ਤੇ ਇਸ ਨਵੇਂ ਕੰਮ ਵਿਚ ਆਪ ਸਹਾਈ ਹੋਵੇ।

# ਪੰਜਾਬੀ ਭਰਾਵਾਂ ਨੂੰ ਖੁੱਲ੍ਹੀ ਚਿੱਠੀ

ਪਿਆਰੇ ਪੰਜਾਬੀ ਭਰਾਓ!

ਤੁਸਾਂ ਪਾਣੀ ਦੇ ਸਾਬਕਾ ਸਮਝੌਤੇ ਰੱਦ ਕਰਕੇ ਚੰਗਾ ਕੀਤੈ। ਇਹਦੇ ਨਾਲ ਅਜੋਕੇ ਸਮੇਂ ਮੁਤਾਬਿਕ ਨਵੇਂ ਸਿਰਿਓਂ ਵੰਡ ਕਰਨ ਦਾ ਰਾਹ ਸੁਖਾਲਾ ਹੋ ਗਿਆ ਹੈ। ਤੁਹਾਡੇ ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ ਨੇ ਮਰਦਾਂ ਵਾਲੀ ਗੱਲ ਕੀਤੀ ਏ, ਜਿਸ ਨੇ ਕੇਂਦਰ, ਪਾਰਟੀ, ਆਪਣਿਆਂ, ਬੇਗਾਨਿਆਂ, ਗਵਾਂਢੀਆਂ ਅਤੇ ਕੁਰਸੀ ਤੱਕ ਦੀ ਪ੍ਰਵਾਹ ਨਹੀਂ ਕੀਤੀ।

ਉਂਜ ਕੀਤੇ ਸਮਝੌਤੇ ਰੱਦ ਕਰਨੇ, ਤੋੜਨੇ ਗੈਰ-ਸਮਾਜੀ ਗੱਲ ਗਿਣੀ ਜਾਂਦੀ ਏ, ਪਰ ਜੇ ਹਾਲਾਤ ਦਾ ਪਾਣੀ ਸਿਰੋਂ ਲੰਘ ਜਾਏ ਤਾਂ ਹੰਭਲਾ ਮਾਰ ਕੇ ਉੱਤੇ ਆਉਣਾ ਵੀ ਵਿਰਲੇ ਬਹਾਦਰ ਤਾਰੂ ਦਾ ਹੀ ਕੰਮ ਹੁੰਦਾ ਹੈ, ਏਹੋ ਜਿਹੇ ਬਹਾਦਰਾਂ ਤੋਂ ਅੱਗੋਂ ਵੀ ਦਲੇਰੀ ਭਰੇ ਇਨਸਾਫ ਦੀ ਆਸ ਰੱਖੀ ਜਾ ਸਕਦੀ ਹੈ।

ਸਾਨੂੰ ਪਤਾ ਏ ਕਿ ਪੰਜਾਬ ਨਾਲ ਪਿਛਲੇ ਸਮੇਂ ਵਿਚ ਬਹੁਤ ਵਧੀਕੀਆਂ ਹੋਈਆਂ ਨੇ। ਪੰਜਾਬੀ ਬੋਲੀ ਦੇ ਆਧਾਰ 'ਤੇ ਲੂਲ੍ਹੀ ਤੇ ਲੰਗੜੀ ਪੰਜਾਬੀ ਸੂਬੀ ਦੀ ਗੱਲ 'ਤੇ ਹੋਰ ਕਈ ਗੱਲਾਂ ਛੱਡ ਵੀ ਦੇਈਏ, ਸਿਰਫ ਪਾਣੀਆਂ ਦੀ ਗੱਲ ਹੀ ਕਰੀਏ ਤਾਂ ਜੀ ਕੌੜਾ ਕਸੈਲਾ ਹੋਣ ਲੱਗ ਪੈਂਦਾ ਹੈ ਪਰ ਗੱਲ ਤਾਂ ਕਰਨੀ ਹੀ ਪੈਂਦੀ ਹੈ।

ਸਭ ਤੋਂ ਪਹਿਲਾਂ ਇੰਦਰਾ ਗਾਂਧੀ ਦੇ ਦਬਾ ਹੇਠ ਗਿਆਨੀ ਜ਼ੈਲ ਸਿੰਘ ਤੇ ਸ: ਦਰਬਾਰਾ ਸਿੰਘ ਨੇ ਗਲਤ ਪਾਣੀ ਵੰਡ ਪ੍ਰਵਾਨ ਕਰ ਲਈ। ਚਾਹੀਦਾ ਤਾਂ ਇਹ ਸੀ ਕਿ ਅਕਾਲੀਆਂ ਦੀ ਬੇ-ਅਕਲੀ ਨਾਲ ਜਦੋਂ ਪੰਜਾਬ-ਹਰਿਆਣਾ ਘਰੋਂ ਬਾਹਰੋਂ ਵੱਖਰੇ ਹੋ ਗਏ ਸਨ ਤਾਂ ਜਿਵੇਂ ਦੋ ਸਕੇ ਭਾਈ ਵਾਹੀਆਂ ਵੀ ਵੱਖਰੀਆਂ ਕਰਦੇ ਨੇ ਤਾਂ ਘਰ, ਕੋਠੇ, ਪਸ਼ੂ, ਭਾਂਡੇ, ਚੁੱਲੇ-ਚੌਂਕੇ, ਜੁਲੇ ਬਿਸਤਰੇ, ਜ਼ਮੀਨ ਤੇ ਪਾਣੀ ਦੀ ਵਾਰੀ ਦੀਆਂ ਢੇਰੀਆਂ ਬਣਾਉਂਦੇ ਨੇ ਤਾਂ ਸਾਰਾ ਕੁਝ ਇਕੋ ਜਿਹਾ ਕਰਨਾ ਹੁੰਦੇ ਏ, ਜੇ ਖੇਤ ਕਿਸੇ ਨੂੰ ਮਾੜੇ ਆਏ ਹੋਣ ਤਾਂ ਬਹੁਤੇ ਦੇਣੇ ਪੈਂਦੇ ਨੇ, ਜੇ ਜ਼ਮੀਨ ਉੱਚੀ ਆਈ ਹੋਵੇ ਤਾਂ ਪਾਣੀ ਦੀ ਵਾਰੀ ਵੀ ਵੱਧ ਹੀ ਦੇਣੀ ਪੈਂਦੀ ਹੈ। ਵਾਜਬ ਰਸਤੇ, ਖਾਲੇ, ਹਰ ਇਕ ਨੂੰ ਦੇਣੇ ਹੀ ਬਣਦੇ ਹਨ। ਜਿਵੇਂ ਪੰਜਾਬ ਨੂੰ ਦਿੱਲੀ ਤੇ ਹੋਰ ਸੂਬਿਆਂ ਨੂੰ ਰਸਤਾ ਦਿੱਤਾ ਗਿਆ, ਏਵੇਂ ਹੀ ਹਰਿਆਣੇ ਨੂੰ ਸਾਂਝੇ ਪੰਜਾਬ ਦੇ ਸਾਂਝੇ ਦਰਿਆਵਾਂ ਵਿਚੋਂ ਪਾਣੀ ਤੇ ਨਹਿਰਾਂ ਆਦਿ ਮਿਲਣੇ ਹੀ ਚਾਹੀਦੇ ਸਨ ਤੇ ਮਿਲੇ ਵੀ।

ਸ੍ਰੀਮਤੀ ਇੰਦਰਾ ਗਾਂਧੀ ਦੇ ਪੰਜਾਬੀ ਵਿਰੋਧ ਨੇ ਵੰਡ ਵੇਲੇ ਧੱਕੇ ਦੀ ਸਾਲਸ ਬਣਕੇ ਬਿੱਲੀਆਂ ਦੀ ਬਾਂਦਰ ਵੰਡ ਨੂੰ ਵੀ ਮਾਤ ਕਰ ਦਿੱਤਾ। ਪਹਿਲਾਂ ਥੋੜ੍ਹੇ ਪਾਣੀ ਨੂੰ ਬਹੁਤਾ ਗਿਣ ਲਿਆ ਤੇ ਫੇਰ ਵੰਡਣ ਵੇਲੇ ਅੱਧਾ ਪਾਣੀ ਅਣ-ਮੰਗਿਆ ਤੇ ਅਣ-ਮੁੱਲਾ ਹੀ ਰਾਜਸਥਾਨ ਨੂੰ ਦੇ ਦਿੱਤਾ। ਜਿਹੜਾ ਗੰਗਾ ਨਗਰ ਜ਼ਿਲ੍ਹੇ ਤੋਂ ਅੱਗੇ ਜਾ ਕੇ ਟਿੱਬਿਆਂ ਨੂੰ ਸੇਮ ਕਰਨ ਬਿਨਾਂ ਕਿਸੇ ਕੰਮ ਨਹੀਂ ਆ ਰਿਹਾ। ਪਰ ਉਦੋਂ ਤਾਂ ਇੰਦਰਾ ਨੂੰ ਰਾਜਸਥਾਨ ਵਿਚ ਚੋਣਾਂ ਨੇੜੇ ਦਿਸਦੀਆਂ ਸਨ।

ਜੇ ਤੁਸੀਂ ੧੯੬੬ ਵਿਚ ਸਾਨੂੰ ਵੱਖ ਨਾ ਕਰ ਦੇਂਦੇ ਤਾਂ ਅੱਜ ਨੂੰ ਦੱਖਣੀ ਹਰਿਆਣੇ ਵਿਚ ਨਖਲਸਤਾਨ ਬਣਿਆ ਨਜ਼ਰ ਆਉਂਦਾ। ਖ਼ੈਰ! ਜੋ ਬੀਤ ਗਈ ਸੋ ਬੀਤ ਗਈ ਹੁਣ ਦੋਵੇਂ ਭਰਾ ਬਹਿਕੇ ਨਵੇਂ ਸਿਰੇ ਪਾਣੀ ਦੀ ਵੰਡ ਕਰ ਲਈਏ। ਰਾਜਸਥਾਨ ਨੂੰ ਇਕ ਦੋ ਜ਼ਿਲ੍ਹਿਆਂ ਜੋਗਾ ਪਾਣੀ ਮੁੱਲ ਦੇ ਕੇ ਬਾਕੀ ਦੇ ਪਾਣੀ ਨੂੰ ਅੱਧ-ਅੱਧ ਕਰ ਲਿਆ ਜਾਵੇ। ਸਾਨੂੰ (ਹਰਿਆਣੇ) ਨੂੰ ਬਰਾਨੀ ਇਲਾਕਾ ਬਹੁਤਾ ਮਿਲ ਗਿਆ ਏ ਇਸ ਕਰਕੇ ਪਾਣੀ ਵੀ ਬਹੁਤਾ ਹੀ ਮਿਲਣਾ ਚਾਹੀਦਾ ਹੈ।

ਅਸੀਂ ਰਾਜਸਥਾਨੀ ਬਾਗੜੀ ਤਾਂ ਹੈ ਨਹੀਂ ਮੀਂਹ ਪਿਆ ਤੇ ਬੀਜ ਲਈਆਂ ਨਹੀਂ ਤੇ ਅਸਮਾਨ ਵੱਲ ਵੇਖਦੇ ਰਹੇ। ਅਸੀਂ ਤੁਹਾਡੇ ਹੀ ਭਰਾ ਭਾਈ ਹਾਂ। ਤੁਸੀਂ ਜੱਟ ਅਸੀਂ ਜਾਟ ਫਰਕ ਸਿਰਫ ਬੋਲੀ ਦਾ ਹੀ ਹੈ, ਸੁਭਾ ਦਾ ਕੋਈ ਫਰਕ ਨਹੀਂ। ਅਸੀਂ ਤੁਹਾਨੂੰ ਰਾਹ ਖਹਿੜੇ ਤੋਂ ਨਹੀਂ ਰੋਕਦੇ ਤੁਸੀਂ ਸਾਡੇ ਨਹਿਰਾਂ ਖਾਲੇ ਵਗਦੇ ਰਹਿਣ ਦਿਉ, ਸ਼ਰੀਕੇ ਬਰਾਦਰੀ ਵਿਚ ਇੰਜ ਹੀ ਹੁੰਦਾ ਏ। ਕੋਈ ਚੀਜ਼ ਲੈ ਲਈ ਤੇ ਕੋਈ ਦੇ ਦਿੱਤੀ।

ਜੇ ਤੁਸੀਂ ਆਖੋ ਕਿ ਅਸੀਂ ਹੁਣ ਕੱਲੇ ਹੀ ਰੀਪੇਰੀਅਨ ਹੋ ਗਏ ਹਾਂ ਤਾਂ ਇਹ ਗੱਲ ਨਹੀਂ ਜੇ ਬਣ ਸਕਣੀ, ਅਸੀਂ ਤੁਹਾਡੇ ਮਾਂ-ਜਾਏ ਸ਼ਰੀਕ ਭਰਾ ਹਾਂ, ਅਸਾਂ ਆਪਣਾ ਹਿੱਸਾ ਲਿਆਂ ਬਿਨ੍ਹਾਂ ਨਹੀਂ ਰਹਿਣਾ। ਜ਼ਾਤਾਂ ਸਾਡੀਆਂ ਸਾਂਝੀਆਂ, ਗੋਤਾਂ ਸਾਡੀਆਂ ਸਾਂਝੀਆਂ, ਇਤਿਹਾਸ ਸਾਡੇ ਸਾਂਝੇ, ਰਸਮੋ-ਰਿਵਾਜ ਸਾਡੇ ਸਾਂਝੇ ਹੋਰ ਤੇ ਹੋਰ ਸਾਡੀ ਤੇ ਪਰਿਵਾਰਕ ਰਾਜਧਾਨੀ ਤੇ ਹਾਈ ਕੋਰਟ ਵੀ ਸਾਂਝੇ ਹਨ। ਸਾਡੇ ਰਾਮ ਕ੍ਰਿਸ਼ਨ ਸਾਂਝੇ, ਸਾਡੇ ਨਾਨਕ ਗੋਬਿੰਦ ਸਾਂਝੇ, ਸਾਡੀ ਜਣਨੀ ਧਰਤੀ ਭਾਰਤ ਮਾਂ ਸਾਂਝੀ, ਸਾਡੀ ਪਾਲਣਹਾਰੀ ਕਿਰਤ ਖੇਤੀ ਸਾਂਝੀ, ਫੇਰ ਸਾਡੇ ਨਦੀਆਂ ਨਾਲੇ ਕਿਵੇਂ ਵੱਖ-ਵੱਖਰੇ ਹੋ ਗਏ, ਜੇ ਇਕ ਨੂੰ ਕੋਈ ਤਕਲੀਫ ਹੋ ਗਈ, ਦੂਸਰੇ ਨੂੰ ਕੋਈ ਹੋਰ ਤਕਲੀਫ ਹੋ ਸਕਦੀ ਹੈ, ਸੋਚ ਲਿਓ ਕਿ ਅਸੀਂ ਤਿਹਾਏ ਮਰ ਜਾਵਾਂਗੇ। ਇਹ ਪਾਣੀ ਤਾਂ ਰੱਬੀ ਦਾਤ ਏ ਆਪ ਵੀ ਪੀਓ ਤੇ ਸਾਨੂੰ ਵੀ ਪੀਣ ਦਿਓ, ਵਲੀ ਕੰਧਾਰੀ ਨਾ ਬਣੋ।

ਕੈਪਟਨ ਨੂੰ ਆਖੋ ਚੌਟਾਲੇ ਨੂੰ ਸੱਦ ਕੇ ਆਪੋ ਆਪਣੀਆਂ ਖੇਤੀਬਾੜੀ ਯੂਨੀਵਰਸਿਟੀਆਂ ਦੇ ਮਾਹਿਰਾਂ ਤੇ ਪਾਣੀ ਵਿਗਿਆਨੀਆਂ ਨੂੰ ਬਿਠਾ ਕੇ ਜਿੰਨਾ ਪਾਣੀ ਹੈ, ਉਹਨੂੰ ਲੋੜ ਮੁਤਾਬਿਕ ਵੰਡ ਲਈਏ। ਜ਼ਿਦਬਾਜ਼ੀ ਕੀਤਿਆਂ ਕੁਝ ਵੀ ਹੱਥ ਨਹੀਂ ਆਉਂਦਾ। ਸਾਡੀ ਏਸ ਧਰਤੀ ਨੇ ਅੱਗੇ ਬੜੇ ਮਹਾਂਭਾਰਤ ਵੇਖੇ ਨੇ, ਉਨ੍ਹਾਂ ਨੂੰ ਚੇਤੇ ਕਰਕੇ ਅੱਗੋਂ ਲਈ ਕਸਮਾਂ ਖਾਈਏ ਕਿ ਅੱਗੋਂ ਕਿਸੇ 'ਸ਼ਕੁਨੀ' ਨੂੰ ਨੇੜੇ ਨਹੀਂ ਫਟਕਣ ਦਿਆਂਗੇ। ਕ੍ਰਿਸ਼ਨ ਤੇ ਨਾਨਕ ਦੀ ਸਿਖਿਆ ਜੀਂਦੀ ਜਾਗਦੀ ਸਾਡੇ ਕੋਲ ਹੈ। ਉਹਦੇ ਤੋਂ ਸੇਧ ਲੈ ਕੇ ਆਪ ਜੀਵੀਏ ਤੇ ਆਂਢ-ਗੁਆਂਢ ਨੂੰ ਜੀਣ ਦੇਈਏ। ਨਾ ਖੇਡਣਾ ਨਾ ਖੇਡਣ ਦੇਣਾ, ਵਾਲੀਆਂ ਆਦਤਾਂ ਚੰਗੀਆਂ ਨਹੀਂ ਹੁੰਦੀਆਂ।

*ਸਾਧੂ ਸਿੰਘ ਕਿਸਾਨ*

*ਪਿੰਡ ਬੁਢੀ ਮਾੜੀ, ਜ਼ਿਲ੍ਹਾ ਸਿਰਸਾ-੧੨੫੧੦੨*

# ਕਿਸਾਨ ਦਾ ਆਪਣੇ ਆਪ ਨੂੰ ਖੁੱਲਾ ਖ਼ਤ

ਸਾਨੂੰ ਭਾਰਤੀਆਂ ਨੂੰ ਕੀਹ ਹੋ ਗਿਐ। ਅਸੀਂ ਪਾਗਲਾਂ ਵਾਲੀਆਂ ਹਰਕਤਾਂ ਕਰਨ ਲਗ ਪਏ ਆਂ। ਇੰਜ ਲਗਦਾ ਏ ਅਸੀਂ ਕੁੱਤਿਆਂ ਨਾਲੋਂ ਵੀ ਗਏ ਗੁਜ਼ਰੇ ਹੋ ਗਏ ਆਂ। ਇਕ ਸਤੰਬਰ ਦੇ 'ਅਜੀਤ' ਪੰਜਾਬੀ 'ਚ ਖ਼ਬਰ ਏ, ਜ਼ਿਲਾ ਊਨਾ ਦੇ ਦੌਲਤਪੁਰ ਚੌਕ ਵਿਚ ਇਕ ਜਵਾਨ ਪਾਗਲ ਔਰਤ ਨਾਲ ਜਿਵੇਂ ਦਾ ਵਰਤਾਵਾ ਉਥੋਂ ਦੇ ਕੁਝ ਆਦਮੀ ਕਰ ਰਹੇ ਨੇ, ਇਸ ਤਰ੍ਹਾਂ ਤਾਂ ਕੁੱਤੇ ਵੀ ਨਹੀਂ ਕਰਦੇ। ਦੋ ਸਤੰਬਰ ਦੇ ਦੈਨਿਕ ਭਾਸਕਰ ਵਿਚ ਇਕ ਜਵਾਨ ਇਸਤਰੀ ਦੀ ਫੋਟੋ ਸਮੇਤ ਫਤੇਹਾਬਾਦ ਹਰਿਆਣਾ ਦੀ ਖ਼ਬਰ ਏ, ਕਿਵੇਂ ਇਹ ਵਿਚਾਰੀ ਨਗਨ ਹਾਲਤ ਵਿਚ ਦਿਮਾਗ ਦਾ ਸੰਤੁਲਨ ਗੁਆ ਕੇ ਅਰਧ ਬੇਹੋਸ਼ੀ ਦੀ ਹਾਲਤ ਵਿਚ, ਮਨੁੱਖੀ ਸ਼ਕਲ ਦੇ ਕੁਤਿਆਂ ਵਲੋਂ ਨੋਚ ਖਰੋਚ ਕੇ ਸੁੱਟ ਦਿੱਤੀ ਗਈ ਏ।

ਸਾਨੂੰ ਏਥੇ ਅਜੀਤ, ਇਕ ਦਿਨ ਲੇਟ ਮਿਲਦਾ ਏ। ਜੇ ਤਾਂ ਉਹ ਊਨੇ ਵਾਲੀ ਇਸਤਰੀ ਏ ਤਾਂ ਕਿਨ੍ਹਾਂ ਟਰੱਕਾਂ ਵਾਲਿਆਂ ਏਥੇ ਅਪੜਾ ਦਿੱਤੀ ਏ, ਜੇ ਇਹ ਇਕ ਹੋਰ ਅਰਧ ਪਾਗਲ ਇਸਤਰੀ ਏ ਤਾਂ ਇਹ ਗੱਲ ਬਣਦੀ ਏ, ਜਵਾਨ ਔਰਤ ਪਾਗਲ ਦੁੱਖੀ ਇੱਕਲੀ ਨਜ਼ਰ ਔਂਦਿਆਂ ਹੀ ਅਸੀਂ ਇਨਸਾਨ ਤੇ ਕੀ, ਕੁੱਤਿਆਂ ਨਾਲੋਂ ਵੀ ਬਦਤਰ ਹੋ ਜਾਨੇ ਆਂ।

ਇੱਕਲੀ ਔਰਤ! ਓ ਮੇਰਿਆ ਰੱਬਾ! ਜੇ ਸਾਡੀ ਟੈਕਸੀ ਵਿਚ ਕੋਈ ਪੜ੍ਹੀ ਲਿਖੀ, ਦੇਸੀ ਹੋਵੇ ਭਾਵੇਂ ਵਿਦੇਸ਼ੀ, ਬੈਠ ਜਾਵੇ ਤਾਂ ਸਾਨੂੰ ਇਹ ਚੇਤਾ ਈ ਨਹੀਂ ਰਹਿੰਦਾ ਕਿ ਅਸਾਂ ਇਕ ਸਵਾਰੀ ਬਿਠਾਈ ਏ ਤੇ ਇਹਦੇ ਤੋਂ ਸਿਰਫ਼ ਕਿਰਾਇਆ ਲੈਣ ਦੇ ਹੀ ਹੱਕਦਾਰ ਹਾਂ। ਇਹਦੀ ਇਜ਼ਤ ਰੋਲਣ ਦਾ ਸਾਨੂੰ ਕੋਈ ਹੱਕ ਨਹੀਂ। ਸਾਨੂੰ ਇਹ ਵੀ ਚੇਤਾ ਨਹੀਂ ਰਹਿੰਦਾ ਕਿ ਸਾਡੇ ਇਸ ਕੁੱਤਪੁਣੇ ਨਾਲ ਸਾਡਾ ਵਿਦੇਸ਼ ਵਿਚ ਕਿਹੋ ਜਿਹਾ ਅਕਸ ਅਪੜੇਗਾ।

ਕਈ ਥਾਈਂ ਲਿਖਿਆ ਪੜ੍ਹੀਦਾ ਏ "ਗਰਵ ਸੇ ਕਹੋ ਹਮ ਭਾਰਤੀ ਹੈ।" ਕਿਹੜੇ ਗਰਵ ਨਾਲ ? ਕੀ ਇਹੋ ਸਾਡਾ ਗਰਵ ਏ ? ਅਸੀਂ ਆਪਣੀਆਂ ਧੀਆਂ ਭੈਣਾਂ ਦੇ ਰਖਵਾਲੇ ਆਂ ਜਾਂ ਇਹਨਾਂ ਦੀ ਇਜ਼ਤ ਚੁਰਾਹਿਆਂ ਵਿਚ ਰੋਲਣ ਵਾਲੇ ?

ਕਦੀ ਸਾਡਾ ਕਿਰਦਾਰ ਇਹ ਸੀ ਕਿ ਸਾਡੇ ਦੁਸ਼ਮਣ, ਜਿਹੜੇ ਸਾਨੂੰ ਗੁੱਸੇ ਨਾਲ ਕੁੱਤਾ ਕਹਿ ਕੇ ਪੁਕਾਰਦੇ ਹੋਏ ਵੀ ਆਹਦੇ ਹਨ। ... ਇਹਨਾਂ ਕੁਤਿਆਂ ਵਿਚ ਜ਼ਨਾਕਾਰੀ ਭਾਵ ਔਰਤ ਨਾਲ ਜ਼ਬਰਦਸਤੀ ਬਿਲਕੁਲ ਨਹੀਂ। ਅੱਜ ਅਸੀਂ ਆਪਣੇ ਮਨੋਂ ਦੇਸ ਦੀ ਰਖਵਾਲੀ, ਧਰਮ ਦੀ ਜੰਗ ਕਰਦੇ ਹੋਏ ਵੀ, ਆਪਣੀਆਂ ਹੀ ਧੀਆਂ ਭੈਣਾਂ ਦਾ ਲੰਗ ਲਾਹੁਣੋਂ ਨਹੀਂ ਝਿਜਕਦੇ। ਅਸੀਂ ਰਖਵਾਲੇ ਬਣ ਕੇ ਖੇਤ ਉਜਾੜ ਰਹੇ ਹਾਂ। ਧੰਨਜੇ ਓਹਨਾ ਕੁਆਰਟਰਾਂ ਦਾ ਸੁਰੱਖਿਆ ਗਾਰਡ ਹੀ ਤਾਂ ਸੀ, ਜਿੰਨੇ ਕੰਮਸਿਨ ਇੱਕਲੀ ਲੜਕੀ ਨਲ ਇਹ ਕੁੱਤਾਪਣ ਕੀਤਾ। ਦੋ ਚਾਰ ਅਖਬਾਰਾਂ ਇਕੱਠੀਆਂ ਪੜ੍ਹ ਕੇ ਵੇਖੋ, ਇਸ ਤਰ੍ਹਾਂ ਦੇ ਕਈ ਵਾਕਿਆਤ ਤੁਹਾਡੀ ਨਜ਼ਰ ਨੂੰ ਮੈਲਿਆਂ ਕਰਣਗੇ। ਇੰਜ ਲਗਦਾ ਏ ਇਹ ਸਾਡਾ ਰਾਸ਼ਟਰੀ ਕਿਰਦਾਰ ਬਣਦਾ ਜਾ ਰਿਹੈ।

ਅੱਗੇ ਅਸਾਂ ਕੁਨਬਾ-ਪਰਵਰੀ, ਰਿਸ਼ਵਤ ਖੋਰੀ, ਭ੍ਰਿਸ਼ਟਾਚਾਰ ਤੇ ਰਾਸ਼ਟਰੀ ਘਪਲਿਆਂ ਵਿਚ ਸੰਸਾਰ ਨਾਮਣਾ ਖੱਟਿਆ ਏ, ਹੁਣ ਅਸੀਂ ਔਰਤ ਅਪਮਾਨ ਤੇ ਲੋਕ ਸਭਾ ਸਮਾਂ ਗਵਾਣ ਦੇ ਮਾਮਲੇ 'ਚ ਗੋਲਡ ਮੈਡਲ ਲੈਣ ਦੇ ਰਾਹੇ ਪਏ ਹੋਏ ਹਾਂ। ਸਾਨੂੰ ਉੱਕਾ ਸ਼ਰਮ ਨਹੀਂ ਔਂਦੀ ਕਿ ਅਸੀਂ ਚੀਨ ਜਿੰਨੀ ਆਬਾਦੀ ਹੁੰਦਿਆਂ ਇਕ ਵੀ ਗੋਲਡ ਮੈਡਲ ਨਹੀਂ ਲਿਆ ਤੇ ਚੀਨ ੩੦-੩੫ ਲੈ ਗਿਐ। ਸਾਨੂੰ ਏਸ ਗਲੋਂ ਵੀ ਅਸਲੋਂ ਸੰਗ ਨਹੀਂ ਆਉਂਦੀ ਕਿ ਸਾਡੀ ਲੋਕ ਸਭਾ ਦਾ ਨਜ਼ਾਰਾ ਸਾਰੀ ਦੁਨੀਆਂ ਵੇਖਦੀ ਪਈ ਏ ਤੇ ਅਸੀਂ ਕਿਵੇਂ ਗਰੀਬ ਜਨਤਾ ਦਾ ਕਰੋੜਾਂ ਰੁਪਿਆ ਰੋਜ਼ਾਨਾ ਖਰਚ ਸਿਰਫ਼ ਕੁਕੜ ਖੋਹੀ ਤੇ ਕਰੀ ਜਾਨੇ ਆਂ। ਲੋਕ ਸਭਾ ਦੇ ਕੰਮ 'ਚ ਰੁਕਾਵਟ ਪਾਉਣ ਨੂੰ ਅਸੀਂ ਬਹਾਦਰੀ ਮਿੱਥ ਲਿਆ ਏ। ਦਾਗ਼ੀ ਵਜ਼ੀਰ ਸਾਡੇ ਸਨਮਾਨ ਦੇ ਪਾਤਰ ਹੋ ਗਏ ਨੇ। ਕਦੀ ਧਰਮ ਨਾਲੋਂ ਧੜਾ ਪਿਆਰਾ ਇਕ ਮਿਹਣਾ ਹੁੰਦਾ ਸੀ, ਅੱਜ ਧਰਮ ਤੇ ਕਿਤੇ ਨਜ਼ਰ ਆਉਂਦਾ ਨਹੀਂ ਧੱੜਾ ਹੀ ਧੱੜਾ ਰਹਿ ਗਿਆ ਏ। ਸਾਡੇ ਟੀ. ਵੀ. ਚੈਨਲਾਂ ਤੇ ਅਖਬਾਰਾਂ ਦੇ ਅਸ਼ਲੀਲ ਚਿੱਤ੍ਰ ਸਾਨੂੰ ਜਿਹੜੀਆਂ ਡੂੰਘਾਣਾਂ ਵਲ ਧੱਕੀ ਜਾ ਰਹੇ ਨੇ ਉਸ ਤੋਂ ਬਚਣ ਦਾ ਕੋਈ ਉਪਰਾਲਾ ਸੋਚੀਏ।

ਸਾਡੇ ਧਾਰਮਕ, ਰਾਜਨੀਤਕ ਤੇ ਸਮਾਜਕ ਆਗੂਓ,! ਸਿਰ ਜੋੜ ਕੇ ਇਸ ਸਦਾਚਾਰਕ ਨਘਾਰ ਤੋਂ ਬਚਨ ਦਾ ਚਾਰਾ ਕਰ ਲਓ ਨਹੀਂ ਤੇ ਬਕੌਲ ਸ਼ਾਇਰ "ਨਾ ਤੁਮ ਹੀ ਬਚੋਗੇ ਨਾ ਸਾਥੀ ਤੁਮਾਰ੍ਹੇ।

*ਸਾਧੂ ਸਿੰਘ ਕਿਸਾਨ*

# ਕਬੀਰ ਮੁਲਾਂ ਮੁਨਾਰੇ ਕਿਆ ਚਢਹਿ, ਸਾਂਈ ਨ ਬਹਰਾ ਹੋਇ॥

—ਬਰਿੰਦਰ ਸਿੰਘ (ਸਟੇਟ ਐਵਾਰਡੀ)

ਸਿੱਖ ਧਰਮ ਨੂੰ ਇਹ ਮਾਣ ਹਾਸਿਲ ਹੈ ਕਿ ਬਹੁਤ ਸਾਰੀਆਂ ਸਮਾਜਿਕ ਕੁਰੀਤੀਆਂ ਅਤੇ ਬੁਰਾਈਆਂ ਦੇ ਖਾਤਮੇ ਵਿਚ ਸਭ ਤੋਂ ਅਗਰਣੀ ਰਿਹਾ ਹੈ। ਸਿੱਖ ਧਰਮ ਦੇ ਪ੍ਰਚਾਰ ਅਤੇ ਪ੍ਰਸਾਰ ਦਾ ਆਧਾਰ ਹੀ ਸਮਾਜਿਕ ਕੁਰੀਤੀਆਂ ਦਾ ਖਾਤਮਾ ਰਿਹਾ ਹੈ। ਗੁਰੂ ਸਾਹਿਬਾਨ ਦੇ ਵਕਤ ਤੋਂ ਲੈ ਕੇ ਚਾਹੇ ਉਹ ਸਤੀ ਪ੍ਰਥਾ ਦਾ ਖਾਤਮਾ ਸੀ, ਊਚ ਨੀਚ ਅਤੇ ਭੇਦ-ਭਾਵ ਦੇ ਖਿਲਾਫ਼ ਲੜਾਈ, ਔਰਤਾਂ ਦਾ ਸਮਾਜ ਵਿਚ ਸਨਮਾਨ ਅਤੇ ਸਥਾਨ, ਵਿਦਿਆ ਦਾ ਪ੍ਰਸਾਰ, ਨਸ਼ੇ ਦੇ ਖਿਲਾਫ਼ ਮੁਹਿੰਮ, ਜਬਰ ਦੇ ਖਿਲਾਫ਼ ਵਿਦਰੋਹ ਅਤੇ ਹੋਰ ਅਨੇਕਾਂ ਅਜਿਹੇ ਸਮਾਜਿਕ ਮਸਲਿਆਂ ਵਿਚ ਸਿੱਖ ਧਰਮ ਦਾ ਕੋਈ ਸਾਨੀ ਨਹੀਂ। ਧਰਮ ਦੇ ਪ੍ਰਚਾਰ ਵਿਚ ਵੀ ਗੁਰੂ ਸਾਹਿਬਾਨ ਨੇ ਜਬਰ ਦਾ ਡਟ ਕੇ ਵਿਰੋਧ ਕੀਤਾ ਅਤੇ ਜਿਥੇ ਗੁਰੂ ਨਾਨਕ ਦੇਵ ਜੀ ਨੇ ਜਬਰੀ ਜਨੇਊ ਪਹਿਨਣ ਤੋਂ ਇਨਕਾਰ ਕੀਤਾ, ਉਥੇ ਨੌਵੇਂ ਪਾਤਿਸ਼ਾਹ ਨੇ ਇਸੇ ਜਨੇਊ ਨੂੰ ਬਚਾਉਣ ਦੀ ਖਾਤਿਰ ਸ਼ਹੀਦੀ ਦਿੱਤੀ। ਗੁਰੂ ਸਾਹਿਬਾਂ, ਹਰ ਧਰਮ ਦੇ ਸੱਚੇ ਉਪਾਸ਼ਕ ਨੂੰ ਪੂਰਾ ਮਾਨ ਸਤਿਕਾਰ ਦਿੱਤਾ, ਪਰ ਔਰੰਗਜ਼ੇਬ ਦੇ ਜਬਰੀ ਧਰਮ ਪ੍ਰਚਾਰ ਦੇ ਢੰਗ ਨੂੰ ਨਾ ਸਿਰਫ ਨਕਾਰਿਆ ਬਲਕਿ ਗੁਰੂ ਗੋਬਿੰਦ ਸਿੰਘ ਜੀ ਨੇ ਉਸ ਦੀ ਵਿਰੋਧਤਾ ਸਰਬੰਸ ਵਾਰਨ ਦੀ ਹੱਦ ਤੱਕ ਕੀਤੀ।



ਧਾਰਮਿਕ ਮਸਲਿਆਂ ਵਿਚ ਕਿਸੇ ਵੀ ਕਿਸਮ ਦੇ ਜਬਰ ਦਾ ਵਿਰੋਧ ਕਰਨ ਵਾਲੇ, ਵਿਦਿਆ ਨੂੰ ਸਰਵੋਤਮ ਮੰਨਣ ਵਾਲੇ ਅਤੇ ਦੁਖੀਆਂ, ਬਿਮਾਰਾਂ ਦੀ ਸੇਵਾ ਕਰਨ ਵਾਲੇ ਸਿਖ ਧਰਮ ਦੇ ਸਾਹਮਣੇ ਅੱਜ ਇਕ ਨਿਵੇਕਲੀ ਸਮਾਜਿਕ ਬੁਰਾਈ ਸਿਰ ਚੁੱਕੀ ਖੜ੍ਹੀ ਹੈ। ਇਹ ਸਮਾਜਿਕ ਬੁਰਾਈ ਹੈ "ਆਵਾਜ਼ ਪ੍ਰਦੂਸ਼ਨ" ਦੀ।

ਆਵਾਜ਼ ਪ੍ਰਦੂਸ਼ਨ ਨਾਲ ਸਿਹਤ ਅਤੇ ਸਮਾਜਿਕ ਸਮੱਸਿਆਵਾਂ ਪੈਦਾ ਹੁੰਦੀਆਂ ਹਨ। ਮੈਡੀਕਲ ਸਾਇੰਸ ਨੇ ਇਹ ਸਾਬਿਤ ਕੀਤਾ ਹੈ ਕਿ ਉੱਚੀ ਆਵਾਜ਼ ਨਾਲ ਡਿਪਰੈਸ਼ਨ, ਬੋਲਾਪਨ, ਦਿਮਾਗੀ ਬਿਮਾਰੀਆਂ, ਦਿਲ ਦੀਆਂ ਬਿਮਾਰੀਆਂ ਅਤੇ ਨਿਪੁੰਸਕਤਾ ਤਕ ਹੋ ਸਕਦੀ ਹੈ। ਬਿਮਾਰ ਆਦਮੀ ਲਈ ਤਾਂ ਉੱਚੀ ਆਵਾਜ਼ ਬਹੁਤ ਖ਼ਤਰਨਾਕ ਹੋ ਸਕਦੀ ਹੈ। ਵਿਦਿਆਰਥੀਆਂ ਲਈ ਖ਼ਾਸ ਕਰਕੇ ਇਮਤਿਹਾਨਾਂ ਦੇ ਦਿਨਾਂ ਵਿਚ ਆਵਾਜ਼ ਪ੍ਰਦੂਸ਼ਨ ਇਕ ਗੰਭੀਰ ਸਮੱਸਿਆ ਹੈ। ਇਸ ਤਰ੍ਹਾਂ ਬਹੁਤ ਉੱਚੀ ਆਵਾਜ਼ ਆਮ ਆਦਮੀ ਦੇ ਪਾਠ-ਪੂਜਾ ਜਾਂ ਹੋਰ ਕੰਮ ਕਰਨ ਦੀ ਆਜ਼ਾਦੀ ਵਿਚ ਸਿੱਧੇ ਤੌਰ ਤੇ ਵਿਘਨ ਪਾਉਂਦੀ ਹੈ ਅਤੇ ਸ਼ੋਰ ਕੰਟਰੋਲ ੧੯੫੬ ਦੀ ਧਾਰਾ-੩ ਅਨੁਸਾਰ ਇਹ ਇਕ ਕਾਨੂੰਨੀ ਜੁਰਮ ਵੀ ਹੈ।

ਆਵਾਜ਼ ਪ੍ਰਦੂਸ਼ਨ ਦੇ ਹੋਰ ਬਹੁਤ ਸਾਰੇ ਕਾਰਨਾਂ ਵਿਚ ਜਿਵੇਂ ਕਿ ਮੈਰਿਜ ਪੈਲੇਸ, ਅਖੌਤੀ ਸਭਿਆਚਾਰਕ ਮੇਲੇ, ਆਵਾਜਾਈ ਦੇ ਸਾਧਨ, ਉਦਯੋਗਿਤ ਆਵਾਜ਼ ਆਦਿ ਦੇ ਨਾਲ-ਨਾਲ ਵੱਖ-ਵੱਖ ਧਾਰਮਿਕ ਅਸਥਾਨ ਵੀ ਇਸ ਦੇ ਵੱਡੇ ਕਾਰਨਾਂ ਵਿਚ ਨਾ ਸਿਰਫ਼ ਸ਼ਾਮਲ ਹੋ ਗਏ ਹਨ ਬਲਕਿ ਮੁਕਾਬਲੇ ਦੀ ਭਾਵਨਾ ਨਾਲ ਵੱਧ ਤੋਂ ਵੱਧ ਉੱਚੀ ਆਵਾਜ਼ ਵਿਚ ਇਕ ਦੂਜੇ ਨੂੰ ਪਿੱਛੇ ਛੱਡਣਾ ਚਾਹੁੰਦੇ ਹਨ। ਇਹ ਭਾਵਨਾ "ਸਰਬ ਰੋਗ ਕਾ ਅਉਖਧ ਨਾਮ" ਵਰਗੇ ਅੰਮ੍ਰਿਤ ਨੂੰ ਕਈ ਬਿਮਾਰੀਆਂ ਦੇ ਜਨਮਦਾਤਾ ਆਵਾਜ਼ ਪ੍ਰਦੂਸ਼ਨ ਨਾਲ ਜੋੜ ਰਹੀ ਹੈ, ਜੋ ਕਿ ਬਾਣੀ ਅਤੇ ਧਰਮ ਦਾ ਵੱਡਾ ਨਿਰਾਦਰ ਹੈ। "ਸਿਰ ਦੇ ਤੇ ਸਿੱਖੀ ਲੈ" ਵਰਗੇ ਅਨਮੋਲ ਰਤਨ ਨੂੰ ਉੱਚੀ ਟਾਹਰਾਂ ਮਾਰ ਕੇ ਸੇਲ ਦੀ ਸਸਤੀ ਚੀਜ਼ ਵਰਗੀ ਦਿਖ ਦੇਣ ਦਾ ਪ੍ਰਭਾਵ ਪਾਇਆ ਜਾ ਰਿਹਾ ਹੈ।

ਇਹ ਕਹਿਣਾ ਹੈ ਕਿ ਘਰ ਜਾਂ ਕਾਰੋਬਾਰ ਤੇ ਬੈਠੇ ਲੋਕਾਂ ਦੇ ਭਲੇ ਲਈ ਇਹ ਕੀਤਾ ਜਾਂਦਾ ਹੈ, ਠੀਕ ਸਾਬਿਤ ਨਹੀਂ ਹੁੰਦਾ ਕਿਉਂਕਿ ਟੀ. ਵੀ. ਰੇਡੀਓ, ਇੰਟਰਨੈੱਟ, ਕੈਸਟ, ਸੀ. ਡੀ. ਆਦਿ ਅੱਜ ਹਰ ਇਨਸਾਨ ਦੀ ਪਹੁੰਚ ਵਿਚ ਹਨ। ਅਤੇ ਇਹ ਦਲੀਲ ਕਿ ਉਚੀ ਆਵਾਜ਼ ਵਿਚ ਚਲਦੇ ਸਪੀਕਰ ਧਰਮ ਪ੍ਰਚਾਰ ਦਾ ਸਾਧਨ ਹਨ, ਵੀ ਅਰਥਹੀਨ ਹੈ ਕਿਉਂਕਿ ਅਮਰੀਕਾ ਵਰਗੇ ਦੇਸ਼ ਵਿਚ ਸਪੀਕਰ ਦੀ ਵਰਤੋਂ ਤੋਂ ਬਿਨਾਂ ਯੋਗੀ ਹਰਭਜਨ ਸਿੰਘ ਜੀ ਨੇ ਹਜ਼ਾਰਾਂ ਗੋਰਿਆਂ ਨੂੰ ਸਿੱਖੀ ਦੇ ਲੜ ਲਾਇਆ ਹੈ, ਪਰ ਸਿੱਖੀ ਦੇ ਘਰ ਪੰਜਾਬ ਵਿਚ ਸਿੱਖੀ ਨਿਘਾਰ ਵਲ ਜਾ ਰਹੀ ਹੈ।

ਗੁਰੂ ਗੋਬਿੰਦ ਸਿੰਘ ਜੀ ਦੇ ਪਾਉਂਟਾ ਸਾਹਿਬ ਦਰਬਾਰ ਵਿਚ ਜਦ ਉੱਚ-ਕੋਟੀ ਦੇ ਕਵੀ ਅਤੇ ਲਿਖਾਰੀ ਸਾਹਿਤ ਰਚਨਾ ਵਿਚ ਜੁੜੇ ਹੁੰਦੇ ਸਨ ਤਾਂ ਉਨ੍ਹਾਂ ਇੱਕ ਦਿਨ ਜਮਨਾ ਨਦੀ ਦੇ ਸ਼ੋਰ ਕਾਰਨ ਇਕਾਗਰਤਾ ਭੰਗ ਹੋਣ ਦੀ ਗੱਲ ਕੀਤੀ ਅਤੇ ਗੁਰੂ ਸਾਹਿਬਾਂ ਨੇ ਕਿਰਪਾ ਕੀਤੀ ਅਤੇ ਜਮਨਾ ਦਾ ਪਾਣੀ ਉਸ ਥਾਂ ਤੇ ਸ਼ਾਂਤ ਵਹਿਣ ਲੱਗਾ, ਪਰ ਅੱਜ ਧਰਮ

ਦੇ ਨਾਂ 'ਤੇ ਨਾਮ ਸਿਮਰਨ ਕਰਨ ਵਾਲਿਆਂ, ਵਿਦਿਆਰਥੀਆਂ ਅਤੇ ਬੁੱਧੀਜੀਵੀਆਂ ਸਮੇਤ ਜਨ ਸਧਾਰਨ ਲਈ ਮੁਸ਼ਕਲਾਂ ਪੈਦਾ ਕੀਤੀਆਂ ਜਾ ਰਹੀਆਂ ਹਨ। ਅਵਾਜ਼ ਪ੍ਰਦੂਸ਼ਨਾਂ ਦੇ ਹੋਰ ਕਾਰਨਾਂ ਤੋਂ ਥੋੜ੍ਹਾ ਹੋਰ ਅੱਗੇ ਵੱਧ ਕਿ ਇਸਨੇ ਤਾਂ ਅੰਮ੍ਰਿਤ ਵੇਲਾ ਅਤੇ ਇਸ ਦੇ ਸ਼ਾਂਤ ਮਾਹੌਲ ਦੀ ਮਹੱਤਤਾ ਤੇ ਢਾਹ ਲਾਈ ਹੈ।

ਆਵਾਜ਼ ਪ੍ਰਦੂਸ਼ਨ ਦੀ ਇਸ ਗੰਭੀਰ ਸਮੱਸਿਆ ਵਿਚ ਧਾਰਮਿਕ ਸਥਾਨਾਂ ਦੇ ਸ਼ਾਮਲ ਹੋਣ ਨੂੰ ਭਾਂਪਦੇ ਹੋਏ ਗਿਆਨੀ ਜੋਗਿੰਦਰ ਸਿੰਘ ਵੇਦਾਂਤੀ (ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ, ਅੰਮ੍ਰਿਤਸਰ) ਨੇ "ਧਰਮ ਅਸਥਾਨਾਂ ਦੀ ਆਵਾਜ਼ ਚਾਰਦਿਵਾਰੀ ਦੇ ਅੰਦਰ ਹੀ ਰਹੇ" ਦੇ ਲੇਖ ਵਿਚ ਆਪਣੇ ਵਿਚਾਰ ੧੩-੦੫-੨੦੦੧ ਨੂੰ ਇਕ ਪੰਜਾਬੀ ਅਖ਼ਬਾਰ ਵਿਚ ਦਿਤੇ। ਉਨ੍ਹਾਂ ਇਹ ਵੀ ਲਿਖਿਆ ਕਿ ਸ੍ਰੀ ਅਕਾਲ ਤਖਤ ਸਾਹਿਬ ਵਲੋਂ ੨-੧੦-੨੦੦੦ ਨੂੰ ਮਤਾ ਨੰ. ੪ ਇਸੇ ਵਿਸ਼ੇ ਦੇ ਸੰਬੰਧ ਵਿਚ ਪਾਸ ਕੀਤਾ ਗਿਆ ਹੈ। ਮੈਨੂੰ ਯਾਦ ਹੈ ਕਈ ਸਾਲ ਪਹਿਲਾਂ ਇਕ ਨਾਮਧਾਰੀ ਸੰਮੇਲਨ ਦੀ ਅਗਵਾਈ ਕਰਨ ਲਈ ਜਦ ਸਤਿਗੁਰੂ ਜਗਜੀਤ ਸਿੰਘ ਜੀ ਜਲੰਧਰ ਪਹੁੰਚੇ ਤਾਂ ਉਹਨਾਂ ਪੰਡਾਲ ਤੋਂ ਬਾਹਰ ਸੜਕ ਵੱਲ ਲੱਗੇ ਸਪੀਕਰ ਸਭ ਤੋਂ ਪਹਿਲਾਂ ਬੰਦ ਕਰਵਾਏ ਅਤੇ ਆਵਾਜ਼ ਪੰਡਾਲ ਤੱਕ ਸੀਮਤ ਕਰ ਦਿੱਤੀ। ਮੈਂ ਦੇਖਿਆ ਹੈ ਕਿ ਇਸ ਸੰਪਰਦਾ ਵਲੋਂ ਜੱਪ ਪ੍ਰਯੋਗ ਦੇ ਮਹੀਨਾ ਭਰ ਚੱਲਣ ਵਾਲੇ ਨਾਮ ਅਭਿਆਸ ਦੇ ਪ੍ਰੋਗਰਾਮ ਵਿਚ ਵੱਡੀ ਗਿਣਤੀ ਵਿਚ ਸ਼ਰਧਾਲੂ ਘੰਟਿਆਂ ਬੱਧੀ ਸ਼ਾਂਤ ਮਾਹੌਲ ਵਿਚ ਸਿਮਰਨ ਕਰਦੇ ਹਨ ਅਤੇ ਇਹੋ ਜਿਹੇ ਉਧਾਹਰਨ ਕਈ ਹੋਰ ਸੰਸਥਾਵਾਂ ਵਿਚ ਵੀ ਮਿਲਦੇ ਹਨ।

ਧਾਰਮਿਕ ਅਸਥਾਨ ਹਮੇਸ਼ਾ ਹੀ ਆਤਮਿਕ ਸ਼ਾਂਤੀ ਅਤੇ ਖੁਸ਼ੀ ਦਾ ਸਰੋਤ ਰਹੇ ਹਨ ਅਤੇ ਲੋਕ ਆਪਣੀਆਂ ਮੁਸ਼ਿਕਲਾਂ ਦੇ ਹੱਲ ਲਈ ਇਨ੍ਹਾਂ ਧਾਰਮਿਕ ਅਸਥਾਨਾਂ ਵੱਲ ਹੀ ਦੇਖਦੇ ਹਨ। ਪੁਰਾਤਨ ਧਾਰਮਿਕ ਪ੍ਰੰਪਰਾਵਾਂ ਨੂੰ ਦੇਖਦੇ ਹੋਏ ਵੱਖ-ਵੱਖ ਧਾਰਮਿਕ ਸੰਸਥਾਵਾਂ ਦੇ ਮੁਖੀਆਂ ਤੋਂ ਇਹ ਉਮੀਦ ਕੀਤੀ ਜਾਂਦੀ ਹੈ ਕਿ ਵੱਧ ਤੋਂ ਵੱਧ, ਉੱਚੀ ਤੋਂ ਉੱਚੀ, ਅਤੇ ਦੂਰ ਦੂਰ ਤੱਕ ਸਪੀਕਰ ਲਗਾਉਣ ਦੀ ਚੱਲੀ ਨਵੀਂ ਮੁਕਾਬਲੇ ਦੀ ਭਾਵਨਾ ਤੋਂ ਵੱਖ ਉਹ ਵੱਧ ਤੋਂ ਵੱਧ ਸ਼ਾਂਤ ਮਾਹੌਲ ਵਿਚ ਜ਼ਿਆਦਾ ਤੋਂ ਜ਼ਿਆਦਾ ਲੋਕਾਂ ਨੂੰ ਇਕਾਗਰ ਚਿੱਤ ਹੋ ਨਾਮ ਸਿਮਰਨ ਵਿਚ ਲੀਨ ਹੋਣ ਦੀ ਸੇਧ ਦੇਣਗੇ ਅਤੇ ਇਸ ਨਵੀਂ ਪੈਦਾ ਹੋਈ ਸਮਾਜਿਕ ਬੁਰਾਈ ਤੋਂ ਨਿਜਾਤ ਦੁਆਉਣ ਲਈ ਮੋਹਰੀ ਹੋ ਕੇ ਉੱਦਮ ਕਰਨਗੇ।

*੪੯੦ ਪ੍ਰੀਤ ਨਗਰ, ਸੋਢਲ ਰੋਡ, ਜਲੰਧਰ*

ਯਾਦਾਂ ਜੋ ਭੁੱਲਦੀਆਂ ਨਹੀਂ

# ਮੈਂ ਅਤੇ ਮੇਰੇ ਪਿੰਡ ਦੇ ਲੋਕ(੪)

*ਨਿੰਦਰ ਘੁਗਿਆਣਵੀ*

ਬਹੁਤ ਰੌਲਾ ਮਚ ਗਿਆ। ਮੈਂ ਸਰਪੰਚ ਨੂੰ ਆਖਿਆ, "ਅੱਜ ਤੈਨੂੰ ਸਿਰ ਲਾਹੁੰਣਾ ਚੇਤੇ ਆ ਗਿਆ?" ਕਿਸੇ ਦੀ ਕੋਈ ਸੁਣ ਨਹੀਂ ਰਿਹਾ ਸੀ। ਸਰਪੰਚ ਨੂੰ ਲੱਗਿਆ ਜਿਵੇਂ ਉਹ ਇਕੱਲਾ ਹੀ ਬੋਲ ਰਿਹਾ ਹੋਵੇ। ਹੋਰ ਕਈ ਨਹੀਂ ਸੀ ਬੋਲ ਰਿਹਾ। ਸਰਪੰਚ ਚੁੱਪ ਕਰ ਗਿਆ। ਰੌਲਾ ਮੱਠਾ ਪੈ ਗਿਆ। ਮੈਂ ਤੇ ਮੇਰਾ ਬਾਪ ਚੁੱਪ ਕਰ ਘਰ ਆ ਗਏ। ਘਰ ਆਉਂਦਿਆਂ ਪੱਤੀ ਦੀਆਂ ਔਰਤਾਂ ਇਕੱਠ ਮਾਰੀ ਖਲੋਤੀਆਂ ਸਨ। ਉਹ ਵੀ ਪੰਚਾਇਤ 'ਤੇ, ਖਾਸਕਰ ਸਰਪੰਚ ਉੱਤੇ 'ਗਰਮ' ਸਨ। ਉਹ ਤੁਰ ਪਈਆਂ ਰੌਲਾ ਪਾਉਂਦੀਆਂ। ਹਾਲੇ ਪੰਚਾਇਤ ਖਿੰਡੀ ਨਹੀਂ ਸੀ। ਬੁੜੀਆਂ ਦਾ ਰੌਲਾ ਸੁਣ ਸਭ ਖਿੰਡ ਗਏ। ਸਰਪੰਚ ਵੀ ਖਿਸਕ ਗਿਆ। ਉਹ ਜਾਂਦਾ ਆਖ ਰਿਹਾ ਸੀ, "ਕਿਥੇ ਆਣ ਫਸਿਆ।" ਨਾ ਉਹਦੇ ਘਰ (ਖੇਤਾਂ ਵਿਚ ਰਿਹਾਇਸ਼) ਪਾਣੀ ਜਾਂਦਾ ਸੀ। ਨਾ ਲਾਗਾ ਨਾ ਦੇਗਾ। ਲੋਕਾਂ ਨੇ ਉਂਗਲਾਂ ਦੇ ਕੇ ਉਹਨੂੰ ਛਿੱਥਾ ਪੁਆ ਦਿੱਤਾ ਸੀ। ਉਹ ਨਮੋਸ਼ੀ ਮੰਨ ਰਿਹਾ ਸੀ। ਉਥੇ ਬੈਠੇ ਬੰਦਿਆਂ ਨੇ ਮੈਨੂੰ ਪਿਛੋਂ ਦੱਸਿਆ ਸੀ।

ਸਾਰੇ ਪਿੰਡ ਵਿਚ ਰੌਲਾ ਪੈ ਗਿਆ, "ਲੈ ਬਈ ਉਹ ਬੜੀ ਹੋਈ, ਪੱਤੀ ਮਹਾਜਨਾਂ ਦੀ ਪੈ ਨਿਕਲੀ। ਲੈ ਵੇਖੋ, ਸਾਰੀ ਉਮਰ ਮਹਾਜਨਾਂ ਤੋਂ ਵੋਟਾਂ ਲੈ ਕੇ ਸਰਪੰਚ ਬਣਦਾ ਰਿਹੈ ਤੇ ਪਾਣੀ ਦੇ ਮਸਲੇ 'ਤੇ ਰੌਲਾ ਪੁਆਤਾ... ਉਲਟ ਹੋ ਗਿਆ ਸਰਪੰਚ।"

ਦੋ-ਤਿੰਨ ਦਿਨ ਲੰਘੇ। ਮੈਂ ਸੋਚ ਰਿਹਾ ਸਾਂ, ਹੁਣ ਕੀ ਹੋਵੇ? ਪਿੰਡ ਵਿਚੋਂ ਮੇਰੀ ਇੱਜ਼ਤ-ਮਾਣ ਘੱਟ ਹੋ ਜਾਏਗੀ। ਪਾਰਟੀਬਾਜ਼ੀ ਦਾ ਹੋਰ ਮਸਲਾ ਖੜ੍ਹਾ ਹੋ ਜਾਏਗਾ। ਮੈਨੂੰ ਪਿੰਡ ਦੇ ਮਸਲਿਆਂ ਨਾਲ ਕੀ ਲੱਗੇ? ਕੋਈ ਕੁਝ ਪਿਆ ਕਰੇ? ਫਿਰ ਸੋਚਦਾ, ਮੈਂ ਕੀ ਕੀਤਾ ਹੈ? ਪਾਣੀ ਲੈਣਾ ਸਭ ਦਾ ਬੁਨਿਆਦੀ ਹੱਕ ਹੈ। ਮੈਂ ਹੱਕ ਮੰਗਿਆ। ਆਪਣਾ ਮਸਲਾ ਆਪ ਹੱਲ ਕੀਤਾ। ਸਰਪੰਚ ਤੇ ਪੰਚਾਇਤ ਨੇ ਨਹੀਂ ਕੀਤਾ। ਉਲਟਾ ਦੋਸ਼ੀ ਬਣਾ ਧਰਿਆ ਮੈਨੂੰ। ਮੈਂ ਪੰਚਾਇਤ ਦੀ ਹਰ ਵੇਲੇ ਟੌਹਰ ਬਣਾਈ, ਹਰ ਥਾਂ, ਹਰ ਸਮਾਗਮ ਵਿਚ, ਪੰਚਾਇਤ ਅੱਗੇ-ਅੱਗੇ ਰੱਖੀ।

ਦਰਸ਼ਨ ਸਿੰਘ ਸੰਧੂ ਹਾਲੇ ਵੀ ਫਰੀਦਕੋਟ ਹੀ ਸਦਰ ਵਿਚ ਮੁੱਖ ਅਫਸਰ ਤਾਇਨਾਤ ਸੀ। ਮੈਂ ਆਪਣੀ ਪਾਣੀ ਦੀ ਸਮੱਸਿਆ ਤੇ ਸਾਰੀ ਰੌਲੇ ਵਾਲੀ ਗੱਲ ਉਸ ਸਾਹਮਣੇ ਰੱਖੀ।

ਉਸ ਕਿਹਾ, 'ਵੱਡੇ ਵੀਰ ਦੇ ਹੁੰਦੇ ਘਬਰਾ ਨਾ।' ਉਸ ਸਰਪੰਚ ਨੂੰ ਫੋਨ ਕੀਤਾ। ਉਹ ਘਰ ਨਾ ਮਿਲਿਆ। ਦਰਸ਼ਨ ਸਿੰਘ ਵੀ ਇਸ ਗੱਲੋਂ ਹੈਰਾਨ ਸੀ, 'ਸਰਪੰਚ ਇਹੋ-ਜਿਹਾ ਕਿਉਂ ਹੋ ਗਿਆ ਇਕਦਮ ? ਇਹ ਮਾੜੀ ਗੱਲ ਏ ਉਸ ਵਾਸਤੇ। ਮੈਂ ਉਸ ਨੂੰ ਸਮਝਾਵਾਂਗਾ ਬੰਦਿਆਂ ਵਾਂਗ।" ਸਰਪੰਚ ਦੇ ਘਰ ਦਰਸ਼ਨ ਸਿੰਘ ਨੇ ਗੇੜਾ ਵੀ ਮਾਰਿਆ। ਉਹ ਘਰ ਨਾ ਮਿਲਿਆ। ਦੂਜੇ ਦਿਨ ਸਰਪੰਚ ਇਕੱਲਾ ਦਰਸ਼ਨ ਸਿੰਘ ਕੋਲ ਗਿਆ। ਦਰਸ਼ਨ ਸਿੰਘ ਨੇ ਬੜੇ ਪਿਆਰ ਨਾਲ ਉਸ ਨਾਲ ਗੱਲਾਂ ਕੀਤੀਆਂ ਤੇ ਉਲਾਂਭਾ ਵੀ ਦਿੱਤਾ। ਸਰਪੰਚ ਸਿਆਣੀ ਗੱਲ ਕਰ ਗਿਆ ਸੀ, "ਸਰਦਾਰ ਜੀ, ਗੱਲ ਸੱਚੀ ਏ, ਨਿੰਦਰ ਮੇਰੇ ਬੱਚਿਆਂ ਵਰਗਾ ਐ। ਉਸ ਦੀ ਸਾਰੀ ਪੱਤੀ ਨੇ ਮੇਰੇ ਪਿਛੇ ਉਮਰ ਲੰਘਾਤੀ। ਬਸ... ਤੁਸੀਂ ਪੁਛੋ ਕੁਝ ਨਾ। ਮੇਰੀ ਸੁਰਤ ਪਤਾ ਨਹੀਂ ਕਿੱਧਰ ਗਈ। ਮੈਨੂੰ ਲੋਕਾਂ ਉਂਗਲ ਲਗਾ ਦਿੱਤੀ। ਆਪ ਲੋਕ ਚੁੱਪ ਕਰ ਰਹੇ ਤੇ ਮੈਂ ਬੋਲ ਪਿਆ। ਮੈਂ ਸੱਚ ਮੁੱਚ ਨਮੋਸ਼ੀ ਮੰਨ ਰਿਹਾ ਕਿ ਕੀ ਹੋ ਗਿਆ ਇਹ? ਇਸ ਪੱਤੀ ਨਾਲੋਂ ਮੇਰਾ ਟੁੱਟਣਾ ਔਖਾ ਐ ਬਹੁਤ। ਕੋਈ ਨਾ, ਹੌਲੀ-ਹੌਲੀ ਸਾਰੀ ਗੱਲ ਠੀਕ ਕਰ ਲਵਾਂਗਾ। ਨਿੰਦਰ ਮੈਨੂੰ ਓਪਰਾ ਨਹੀਂ। ਪਰ ਉਹ ਸੁਭਾਅ ਦਾ ਗਰਮ ਜ਼ਰੂਰ ਐ, ਸਾਡੀ ਸ਼ਾਨ ਵਧਾਉਂਦਾ ਐ, ਸਾਡਾ ਬੱਚਾ ਐ।'

ਇਹ ਸੁਣ ਦਰਸ਼ਨ ਸਿੰਘ ਦਾ ਗਿਲਾ ਵੀ ਜਾਂਦਾ ਰਿਹਾ। ਸਰਪੰਚ ਦੇ ਸਾਹਮਣੇ ਬੈਠ ਹੀ ਉਸ ਮੈਨੂੰ ਫੋਨ ਕਰ ਲਿਆ ਤੇ ਸਾਰੀ ਗੱਲ ਸਮਝਾਈ। ਸਰਪੰਚ ਨੇ ਆਖਿਆ ਸੀ, 'ਪਾਣੀ ਦਾ ਪ੍ਰਬੰਧ ਪੰਚਾਇਤ ਕਰੇਗੀ। ਜੋ ਹੋ ਗਿਆ ਸੋ ਹੋ ਗਿਆ। ਜਿਵੇਂ ਸਿਲੀਉਸ ਵਾਲ ਪੁੱਟਿਐ, ਉਵੇਂ ਉਸੇ ਥਾਂ ਪੰਚਾਇਤ ਲਗਾਏਗੀ.... ਤਿੰਨ ਦਿਨ ਦੇ ਦਿਓ।"

ਇਹ ਸੁਣ ਮੇਰਾ ਗੁੱਸਾ ਵੀ ਘਟਣ ਲੱਗਿਆ। ਸਰਪੰਚ ਉਤੇ ਵੀ ਛੇਤੀ ਤਰਸ ਆਣ ਲੱਗ ਪਿਆ ਕਿ ਸੱਚੀਉਂ ਹੀ ਸਰਪੰਚ ਦੀ ਪੇਸ਼ ਨਹੀਂ ਚੱਲੀ ਸੀ। ਇਹ ਸਭ ਰੰਗ ਉਸੇ ਪੱਤੀ ਦੇ ਕੁਝ ਕੁ ਲੋਕਾਂ, ਖਾਸ ਕਰਕੇ ਮੇਰੇ ਜਮਾਤੀ ਰਹੇ ਰਘਬੀਰੇ ਹੋਰਾਂ ਨੇ ਹੀ ਦਿਖਾਇਆ ਸੀ। ਸਰਪੰਚ ਕਦੇ ਕਿਸੇ ਨੂੰ ਉੱਚਾ ਨੀਵਾਂ ਤੇ ਮੰਦਾ-ਚੰਗਾ ਨਹੀਂ ਬੋਲਿਆ ਸੀ। ਮੈਨੂੰ ਉਸ ਦੀ ਸਖਤ ਮਜਬੂਰੀ ਸਮਝ ਆਉਣ ਲੱਗੀ। ਠੀਕ ਤਿੰਨ ਦਿਨਾਂ ਪਿਛੋਂ ਸਿਲੀਉਸ ਵਾਲ ਇਕ ਦੀ ਥਾਂ, ਦੋ ਲੱਗ ਗਏ। ਪਾਣੀ 'ਫੁੱਲ ਬਟਾ ਫੁੱਲ' ਆਉਣ ਲੱਗਿਆ। ਸਾਰੀ ਪੱਤੀ ਖੁਸ਼। ਕੁਝ ਦਿਨਾਂ ਪਿਛੋਂ ਸਰਪੰਚ ਨਾਲ ਵੀ ਬੋਲ-ਚਾਲ ਬਣ ਗਈ, ਪਰ ਗੱਲ ਕਰਨ ਸਮੇਂ ਨਾ ਸਰਪੰਚ ਮੇਰੇ ਵੱਲ ਦੇਖਦਾ, ਨਾ ਮੈਂ ਉਸ ਵੱਲ। ਪਹਿਲਾਂ ਅਸੀਂ ਹੱਸ-ਹੱਸ ਗੱਲਾਂ ਕਰ ਲੈਂਦੇ, ਸਾਰੇ ਪਿੰਡ ਦੀਆਂ, ਲੀਡਰਾਂ ਦੀਆਂ, ਇਕ-ਦੂਜੇ ਦੇ ਪਰਿਵਾਰਾਂ ਦੀਆਂ ਗੱਲਾਂ, ਦੁੱਖ-ਸੁੱਖ ਤੇ ਪਰਿਵਾਰਕ ਝਮੇਲੇ ਵੀ। ਸਰਪੰਚ ਆਪਣੀ ਜਗ੍ਹਾ ਠੀਕ-ਗਲਤ ਸੀ, ਮੈਂ ਆਪਣੀ ਜਗ੍ਹਾ ਠੀਕ-ਗਲਤ ਸਾਂ।

ਛੋਟਾ ਜਿਹਾ ਝਗੜਾ, ਥੋੜ੍ਹੇ ਦਿਨਾਂ ਵਿਚ ਸੌਖੀ ਤਰ੍ਹਾਂ ਨਿਪਟ ਗਿਆ ਸੀ, ਨਾਲੇ ਬਣੀ ਰਹਿ ਗਈ ਸੀ। ਸੱਪ ਵੀ ਮਰ ਗਿਆ ਤੇ ਸੋਟਾ ਵੀ ਬਚ ਗਿਆ। ਸਰਪੰਚ ਨੂੰ ਮੈਂ ਆਖਿਆ, 'ਬਾਦਲ-ਟੌਹੜਾ ਕਿੰਨੀ ਵਾਰੀ ਲੜੇ, ਕਿੰਨੀ ਵਾਰੀ 'ਕੱਠੇ ਹੋਏ। ਸੌਕਣਾਂ ਵਾਂਗਰ ਤਾਹਨੇ-ਮਿਹਣੇ ਦਿੱਤੇ ਉਨ੍ਹਾਂ ਇਕ-ਦੂਜੇ ਨੂੰ... ਤੇ ਆਪਾਂ ਤਾਂ ਫਿਰ ਵੀ ਬਚੇ ਈ ਰਹੇ ਤਾਹਨਿਆਂ-ਮਿਹਣਿਆਂ ਤੋਂ। ਜਿਥੇ ਪਿਆਰ ਹੋਵੇ, ਲੜਾਈ ਵੀ ਉਥੇ ਈ ਹੁੰਦੀ ਐ।"

ਸਰਪੰਚ ਦੇ ਚਿਹਰੇ ਉੱਤੇ ਚਮਕ ਆ ਗਈ, ਇਹ ਸੁਣ ਕੇ। ਅਸੀਂ ਥੋੜ੍ਹਾ ਕੁ ਹੱਸੇ ਵੀ ਤੇ ਲੱਸੀ ਵੀ ਪੀਤੀ। —(ਸਮਾਪਤ)

*ਪਿੰਡ ਘੁਗਿਆਣਾ (ਫਰੀਦਕੋਟ)*

***

## ਮਹਾਂ-ਕਵੀ ਭਾਈ ਸੰਤੋਖ ਸਿੰਘ ਦਾ ਜਨਮ ਦਿਵਸ

'ਸੂਰਜ ਪ੍ਰਕਾਸ਼' ਗਰੰਥ ਦੇ ਕਰਤ੍ਰਾ ਮਹਾਨ ਇਤਿਹਾਸਕਾਰ ਅਤੇ ਸ਼੍ਰੋਮਣੀ ਵਿਦਵਾਨ ਮਹਾਂ ਕਵੀ ਭਾਈ ਸੰਤੋਖ ਸਿੰਘ ਜੀ ਦਾ ੨੧੭ਵਾਂ ਜਨਮ ਦਿਹਾੜਾ ੨੮ ਸਤੰਬਰ ੨੦੦੪ ਦਿਨ ਮੰਗਲਵਾਰ ਨੂੰ ਇਤਿਹਾਸਕ ਅਸਥਾਨ ਗੁਰਦੁਆਰਾ ਛੇਵੀਂ ਪਾਤਸ਼ਾਹੀ, ਬਸਤੀ ਸ਼ੇਖ ਜਲੰਧਰ ਵਿਖੇ ੧੦ ਵਜੇ ਸਵੇਰ ਤੋਂ ੧.੦੦ ਤਕ ਬੜੀ ਸ਼ਰਧਾ ਅਤੇ ਉਤਸ਼ਾਹ ਨਾਲ ਮਨਾਇਆ ਗਿਆ। ਭਾਈ ਰਵਿੰਦਰ ਸਿੰਘ ਜੀ ਦੇ ਰਾਗੀ ਜਥੇ ਦਾ ਕੀਰਤਨ, ਭਾਈ ਗੁਰਮੀਤ ਸਿੰਘ ਜੀ ਵਲੋਂ ਕਥਾ ਉਪਰੰਤ, ਗਿਆਨੀ ਕੇਵਲ ਸਿੰਘ ਸਾਬਕਾ ਜਥੇਦਾਰ ਦਮਦਮਾ ਸਾਹਿਬ, ਸ. ਜਸਮੇਰ ਸਿੰਘ ਰਾਏ ਅਤੇ ਡਾ. ਧਰਮ ਸਿੰਘ ਗੁਰੂ ਨਾਨਕ ਦੇਵ ਯੂਨੀਵਰਸਟੀ ਅਮ੍ਰਿਤਸਰ ਵਾਲਿਆਂ ਭਾਈ ਸੰਤੋਖ ਸਿੰਘ ਦੇ ਜੀਵਨ ਅਤੇ ਰਚਨਾ, ਅਤੇ ਸੂਰਜ ਪ੍ਰਕਾਸ਼ ਦੀ ਇਤਿਹਾਸਕ ਮਹਾਨਤਾ ਬਾਰੇ ਆਪਣੇ ਵਿਚਾਰ ਰੱਖੇ। ਇਸੇ ਸਬੰਧ ਵਿਚ ਕਾਲਜਾਂ ਦੇ ਵਿਦਿਆਰਥੀਆਂ ਵਿਦਿਆਰਥਣਾਂ ਵਿਚ ਕਰਵਾਏ ਗਏ ਲੇਖ ਮੁਕਾਬਲੇ ਦੇ ਜੇਤੂ ਵਿਦਿਆਰਥੀਆਂ ਨੂੰ ਨਕਦ ਇਨਾਮ ਅਤੇ ਸਰਟੀਫੀਕੇਟ ਦਿੱਤੇ ਗਏ। ਇਹ ਦਿਵਸ ਹਰ ਸਾਲ ਇਥੇ ਮਨਾਇਆ ਜਾਂਦਾ ਹੈ। ਗੁਰਦੁਆਰਾ ਸਾਹਿਬ ਅਤੇ ਯਾਦਗਾਰ ਕਮੇਟੀ ਦੇ ਪ੍ਰਧਾਨ ਸ. ਬੇਅੰਤ ਸਿੰਘ ਸਰਹਦੀ ਨੇ ਵੀ ਆਪਣੇ ਵਿਚਾਰ ਰੱਖੇ ਅਤੇ ਜਨਰਲ ਸਕੱਤਰ ਸ੍ਰੀ ਸੀ. ਐਲ ਲੱਕੀ ਨੇ ਸਟੇਜ ਸੰਚਾਲਣ ਕੀਤਾ। ਅੰਤ ਤੇ ਗੁਰੂ ਕਾ ਲੰਗਰ ਅਤੁੱਟ ਵਰਤਿਆ।

# ਨਰਮ ਬੋਲਾਂ ਵਾਲਾ ਬਲਬੀਰ ਪਰਵਾਨਾ

ਬਲਬੀਰ ਪਰਵਾਨਾ ਨਰਮ ਬੋਲਾਂ ਵਾਲਾ ਅਤੇ ਸਖਤ ਅਕੀਦੇ ਵਾਲਾ ਮਿਤਰ ਹੈ। ਓਹਦੀ ਮਿਹਨਤ ਨਾਲ ਕੰਮ ਕਰਨ ਦੀ ਆਦਤ ਦਾ ਪਰਮਾਨ ਹੈ 'ਨਵਾਂ ਜ਼ਮਾਨਾ' ਅਖਬਾਰ ਦੇ ਸਾਹਿਤਕ ਪੰਨੇ। ਚੁਪ ਗੜੁਪ ਰਹਿਣ ਵਾਲਾ ਇਹ ਬੰਦਾ ਬਲਬੀਰ ਪਰਵਾਨਾ ਵਿਚੋਂ ਵਿਚੀਂ ਬਹੁਤ ਹਰਮਨ ਪਿਆਰਾ ਹੈ ਅਤੇ ਸਾਹਿਤ ਪਿਆਰਿਆਂ ਦੀ ਬਹੁਤ ਵਡੀ ਗਿਣਤੀ ਵਿੱਚ ਪਰਵਾਨਾ ਬਹੁਤ ਪਰਵਾਨ ਹੈ। ਉਹਦੇ ਬੋਲ ਧੀਮੇ ਹਨ ਪਰ ਜਿਸ ਗੱਲ ਤੇ ਅੜ ਜਾਵੇ ਕੋਈ ਉਹਨੂੰ ਹਿਲਾ ਨਹੀਂ ਸਕਦਾ। ਅਜਿਹੇ ਸਿਦਕਵਾਨਾਂ ਦੇ ਸਿਰ ਤੇ ਸੱਚ ਅਤੇ ਨਿਸ਼ਠਾ ਦਾ ਬਲ ਕਾਇਮ ਹੈ। ਕੀੜੀ ਦੀ ਤੋਰ ਤੁਰਦਿਆਂ, ਬਗੈਰ ਮਾਇਕ ਸਾਧਨਾ ਦੇ ਉਹ ਲਿਖਣ ਕਾਰਜ ਵਿੱਚ ਲਗਾ ਰਿਹਾ ਹੈ। ਉਹ ਨਿਸੰਗ ਹੋ ਕੇ ਆਪਣੀ ਸੋਚ ਅਤੇ ਨਿਸ਼ਠਾ ਦੇ ਵਿਸ਼ੇ ਖਬੀ ਲਹਿਰ ਖਾਸ ਕਰੇ ਕੇ ਨਕਸਲਬਾੜੀ ਲਹਿਰ ਨਾਲ ਸਬੰਧਤ ਵਿਸ਼ਿਆ ਤੇ ਸਾਹਿਤ ਰਚਦਾ ਹੀ ਆਇਆ ਹੈ। ਉਹਨੇ ਚਾਰ ਕੁ ਕਵਿਤਾ ਦੀਆਂ ਪੁਸਤਕਾਂ ਲਿਖੀਆਂ ਹਨ। *ਵਰਜਣਾ ਤੋਂ ਪਾਰ, ਇੱਤਹਾ ਤੋਂ ਪਹਿਲਾਂ, ਪਲਕਾਂ 'ਚ ਤੈਰਦੇ ਪਲ, ਧੁੱਪ ਦੀਆਂ ਪੈੜਾਂ, ਉਹਨਾਂ ਨੇ ਆਖਿਆ ਸੀ ਇਹਨਾਂ ਦੇ ਨਾਂਅ* ਹਨ ਉਹਨੇ ਨਾਵਲੇਟ ਵੀ ਲਿਖੇ ਹਨ, *(ਭੂਰਿਆਂ ਵਾਲੇ) (ਬੇਗਾਨੇ ਪਿੰਡ ਦੀ ਜੂਹ), (ਜੰਗਲ ਕਦੀ ਸੌਦਾ ਨਹੀਂ), (ਜੰਗ ਜਾਰੀ ਹੈ)* ਨਾਵਲ *(ਸੁਪਨੇ ਤੇ ਪਰਛਾਵੇਂ)*, ਦੋ ਕਹਾਣੀ ਸੰਗ੍ਰਹਿ *(ਧੂੰਆਂ, ਗਾਥਾ ਇਕ ਪਿੰਡ ਦੀ) ਮਿਨੀ ਕਹਾਣੀ ਸੰਗ੍ਰਹਿ (ਜ਼ਮੀਨ ਤੇ ਜਵਾਨੀ)*, ਖੋਜ ਕਾਰਜ *(ਪੰਜਾਬ ਦੀ ਨਕਸਲਬਾੜੀ ਲਹਿਰ : ਸੰਪਾਦਤ ਅਤੇ ਅਨੁਵਾਦ ਨਕਸਲਬਾੜੀ ਕਹਾਣੀਆਂ, ਗਦਰ ਦੀ ਲਲਕਾਰ, ਯੁੱਧ ਦਾ ਗੀਤ, ਨਕਸਲੀ ਯੋਧਾ, ਰਵੀ ਕਹਾਣੀ, ਨਵੇਂ ਦਿਸਹੱਦਿਆਂ ਦੀ ਤਲਾਸ਼, ਜਾਗਦੇ ਸ਼ਬਦ, ਪਾਸ਼ ਪਾਸ਼ ਤੇ ਪਾਸ਼, ਰੂਬਰੂ ਹਾਸ਼ਮੀ ਤੇ ਦਸਤਾਵੇਜ਼।*

ਇਓਂ ਅਸੀਂ ਦੇਖਦੇ ਹਾਂ ਕਿ ਸਾਰਾ ਦਿਨ ਅਖਬਾਰ ਵਿੱਚ ਮਗਜ਼ ਪੱਚੀ ਕਰਨ ਵਾਲਾ ਬੰਦਾ ਕਿੰਨਾ ਕੁਝ ਹੋਰ ਸਾਰਥਕ ਲਿਖ ਚੁੱਕਾ ਹੈ। ਇਹ ਕੰਮ ਉਹ ਲੋਕਾਂ ਨੂੰ ਮਿਲਦਾ ਗਿਲਦਾ, ਸਾਹਿਤ ਸਮਾਗਮਾਂ ਤੇ ਜਾਂਦਾ ਆਉਂਦਾ ਘਰ ਗ੍ਰਹਿਸਥੀ ਸੰਭਾਲਦਾ ਹੀ ਕਰ ਰਿਹਾ ਹੈ। ਉਹ ਦਿਨ ਰਾਤ ਗਤੀਸ਼ੀਲ ਹੈ ਚਲਦਾ ਰਹਿਣ ਵਾਲਾ ਮਨੁੱਖ ਹੈ। ਅਜੇ ਉਮਰ ਕਿਡੀ ਕੁ ਹੈ ਅਤੇ ਗੰਭੀਰ ਵਿਸ਼ਿਆਂ ਬਾਰੇ ਉਹਦੀ ਸਮਝ ਅਤੇ ਉਦਮ ਲਾਮਿਸਾਲ ਹੈ।

ਉਹਦੀ ਤਾਜ਼ਾ ਪੁਸਤਕ "ਕਲਾ, ਜ਼ਿੰਦਗੀ ਤੇ ਨਕਸਲੀ ਸਰੋਕਾਰ"* ਪੜੀ, ਬਾਦ ਵਿੱਚ ਹੈ ਪਰ ਮਸ਼ਹੂਰੀ ਪਹਿਲੋਂ ਸੁਣੀ ਸੀ। ਇਕ ਦਿਨ ਅੰਗਰੇਜ਼ੀ ਅਖਬਾਰ ਇੰਡੀਅਨ ਐਕਸਪਰੈਸ ਦੇ ਮੁੱਖ ਪੰਨੇ ਤੇ ਜਾਣੇ ਪਛਾਣੇ ਦੋਸਤਾਂ ਦੇ ਚਿਤਰ ਵੇਖੇ, ਗਹੁ ਨਾਲ ਵੇਖਿਆ ਤਾਂ ਇਹ ਬਲਬੀਰ ਪਰਵਾਨਾ ਦੀ ਨਵੀਂ ਕਿਤਾਬ ਦੇ ਟਾਈਟਲ ਦੀ ਫੋਟੋ ਸੀ, ਅਤੇ ਨਾਲ ਅਠ ਕਾਲਮਾਂ ਵਿੱਚ ਫੈਲਿਆ ਪੁਸਤਕ ਬਾਰੇ ਜ਼ਿਕਰ। ਪੁਸਤਕ ਪਰਵਾਨਾ ਤੋਂ ਪ੍ਰਾਪਤ ਕਰ ਕੇ ਪੜ੍ਹੀ। ਇਸ ਵਿੱਚ ਨਾਮੀ ਗਰਾਮੀ ਲੇਖਕ ਮਿਤਰਾਂ ਨਾਲ ਰੂਬਰੂ ਇੰਟਰਵਿਊ ਹਨ। ਮੈਨੂੰ ਇਹ ਪਤਾ ਹੈ ਕਿ ਅਜਿਹੇ ਵਾਰਤਾਲਾਪ ਕਰਨ ਵਾਸਤੇ ਕਈ ਕਈ ਬੈਠਕਾਂ ਲੈਣੀਆਂ ਪੈਂਦੀ ਹਨ। ਕਈ ਕਈ ਚੱਕਰ ਅਤੇ ਵਾਇਦੇ ਲੈਣੇ ਦੇਣੇ ਪੈਂਦੇ ਹਨ। ਇਹਨਾਂ ਮਹਾਨ ਵਿਅਕਤੀਆਂ ਦੀਆਂ ਗੱਲਾਂ ਨੂੰ ਠੀਕ ਪਰਸੰਗ ਵਿੱਚ ਸਮਝਣਾ ਅਤੇ ਠੀਕ-ਠੀਕ ਲਿਖਣਾ ਔਖਾ ਕਾਰਜ ਹੈ। ਇਸ ਕਾਰਜ ਵਿੱਚ ਰਾਤਾਂ ਦੀਆਂ ਨੀਂਦਰਾਂ ਅਤੇ ਸੁਖ ਆਰਾਮ ਦਾ ਤਿਆਗ ਕਰਨਾ ਪੈਂਦਾ ਹੈ। ਪਰ ਪਰਵਾਨਾ ਨੇ ਇਕ ਬਹੁਤ ਦਿਲਚਸਪ ਪੜ੍ਹਣ ਯੋਗ ਪੁਸਤਕ ਲਿਖੀ ਹੈ ਜਿਸ ਵਿੱਚ ਅਜ ਦੇ ਸਮੇਂ ਦੀਆਂ ਸਾਹਿਤ, ਕਲਾ ਜ਼ਿੰਦਗੀ ਨੂੰ ਪਰਣਾਈਆਂ ਸ਼ਖਸੀਅਤਾਂ ਦੇ ਦਿਲਾਂ ਦੀਆਂ ਧੜਕਣਾਂ ਨੂੰ ਪਾਠਕਾਂ ਦੇ ਰੂ ਬ ਰੂ ਪੇਸ਼ ਕੀਤਾ ਹੈ।

ਇਸ ਪੁਸਤਕ ਬਾਰੇ ਪਰਵਾਨ ਦੇ ਆਪਣੇ ਸ਼ਬਦ ਹਨ :

"ਨਕਸਲਬਾੜੀ ਲਹਿਰ ਦੀ ਪੰਜਾਬ ਦੀ ਰਾਜਨੀਤੀ, ਸਮਾਜਕ ਜਾਂ ਆਰਥਿਕ ਖੇਤਰਾਂ 'ਚ ਭੂਮਿਕਾ ਬਾਰੇ ਮਤਭੇਦ ਹੋ ਸਕਦੇ ਹਨ ਪਰ ਸਾਹਿਤ ਸਭਿਆਚਾਰ ਦੇ ਖੇਤਰ 'ਚ ਰਹੀ ਇਸ ਦੀ ਚੜ੍ਹਤ ਬਾਰੇ ਲਗਭਗ ਸਭ ਇਕ-ਮਤ ਹਨ। ਤੇ ਇਹ ਪੁਸਤਕ ਇਸ ਸਾਹਿਤ ਸਭਿਆਚਾਰ ਦੇ ਖੇਤਰ ਦੀਆਂ ਪ੍ਰਮੁੱਖ ਸ਼ਖਸੀਅਤਾਂ ਗੁਰਸ਼ਰਨ ਭਾਅ ਜੀ, ਪ੍ਰੋ. ਅਜਮੇਰ ਔਲਖ, ਡਾ. ਜਗਤਾਰ, ਸੁਰਜੀਤ ਪਾਤਰ, ਹਰਭਜਨ ਹਲਵਾਰਵੀ, ਲਾਲ ਸਿੰਘ ਦਿਲ, ਦਰਸ਼ਨ ਖਟਕੜ, ਸੰਤ ਸੰਧੂ, ਫਤਹਿਜੀਤ ਅਤੇ ਵਰਿਆਮ ਸਿੰਘ ਸੰਧੂ ਦਾ ਆਪਾ ਫਰੋਲਣ ਦਾ ਇਕ ਯਤਨ ਹੈ। ਮੇਰਾ ਮੁਖ ਜ਼ੋਰ ਉਨਾਂ ਦੀ ਸਿਰਜਣਾਤਮਿਕਤਾ ਦੇ ਪਿਛੋਕੜ, ਜ਼ਿੰਦਗੀ ਦੇ ਮੁੱਖ ਹਾਦਸੇ ਜਿਨਾਂ ਨੇ ਉਨ੍ਹਾਂ ਨੂੰ ਸਮਾਜਕ ਨਿਆਂ ਦੇ ਇਸ ਰਾਹ ਤੋਰਿਆ ਤੇ ਇਸ ਲਹਿਰ 'ਚ ਓਨਾਂ ਦੀ ਸਰਗਰਮੀ ਦੀ ਨਿਸ਼ਾਨਦੇਹੀ ਕਰਨ 'ਤੇ ਕੇਂਦਰਿਤ ਹੈ।"

ਪੁਸਤਕ ਦੇ ਲੇਖ ਭਾਵੇਂ ਪਹਿਲਾਂ ਨਵਾਂ ਜ਼ਮਾਨਾ ਵਿੱਚ ਛਪਦੇ ਰਹੇ ਹਨ ਪਰ ਪੁਸਤਕ ਰੂਪ ਵਿੱਚ ਉਹਨਾਂ ਦੀ ਮੌਲਕਤਾ ਕਾਇਮ ਹੈ। ਪੜ੍ਹ ਕੇ ਮਨ ਤ੍ਰਿਪਤ ਹੁੰਦਾ ਹੈ। ਸ਼ਾਬਾਸ, ਜ਼ਿੰਦਾਬਾਦ ਬਲਬੀਰ ਪਰਵਾਨਾ।

***—ਜਗਦੀਸ਼ ਸਿੰਘ***

*ਤਰਕ ਭਾਰਤੀ ਪ੍ਰਕਾਸ਼ਨ , ਤਰਕਸ਼ੀਲ ਨਿਵਾਸ, ਕਚਾ ਕਾਲਜ ਰੋਡ ਬਰਨਾਲਾ ਪੰਨੇ ੧੨੭ ਪੇਪਰ ਬੈਕ ੪੦/ ਸਜਿਲਦ ੧੦੦/-

## ਮਸੂਰੀ ਵਿਚ ਗ੍ਰਹਿ ਪ੍ਰਵੇਸ਼ ਸਮੇਂ ਹਵਨ

ਮਸੂਰੀ ਨੂੰ ਪਹਾੜਾਂ ਦੀ ਮਲਿਕਾ ਵੀ ਕਿਹਾ ਜਾਂਦਾ ਹੈ। ਉਤਰਾਂਚਲ ਪ੍ਰਦੇਸ ਦੀ ਰਾਜਧਾਨੀ ਡੇਹਰਾਦੂਨ ਦੇ ਉੱਤੇ ਮੁਕਟ ਵਾਂਗ ਸਮੁੰਦਰ ਤਲ ਤੋਂ ੮੦੦੦ ਫੁੱਟ ਉੱਚੀ ਇਹ ਨਗਰੀ ਅੰਗਰੇਜ਼ਾਂ ਦੇ ਵੇਲੇ ਤੋਂ ਲੋਕਾਂ ਵਾਸਤੇ ਆਕਰਸ਼ਕ ਠੰਡਾ ਅਸਥਾਨ ਰਹੀ ਹੈ। ਸ੍ਰੀ ਭੈਣੀ ਸਾਹਿਬ ਵਾਲੇ ਬਜ਼ੁਰਗ ਬਾਬਾ ਅਰਜਨ ਸਿੰਘ ਗੜ੍ਹਵਿਆਂ ਵਾਲਿਆਂ ਦੇ ਸਪੁੱਤਰ ਸ: ਉਜਾਗਰ ਅਤੇ ਸ: ਮਹਿੰਦਰ ਸਿੰਘ ਮਠਾੜੂ ਸੰਨ ੧੯੪੬ ਵਿਚ ਮਸੂਰੀ ਕਾਰੋਬਾਰ ਦੇ ਸਿਲਸਿਲੇ ਵਿਚ ਗਏ ਅਤੇ ੧੯੫੬ ਵਿਚ ਉਨ੍ਹਾਂ ਮਸੂਰੀ ਪਹਾੜ ਵਿਚ ਪਹਿਲੀ ਤਕਨੀਕੀ ਇੰਜੀਨੀਅਰਿਗ ਦੀ ਵਰਕਸ਼ਾਪ ਸਥਾਪਤ ਕੀਤੀ।

ਸ: ਮਹਿੰਦਰ ਸਿੰਘ ਜੀ ਦੇ ਸਪੁੱਤਰਾਂ ਸ: ਤਰਲੋਚਨ ਸਿੰਘ, ਡਾ: ਇੰਦਰ ਸਿੰਘ, ਸੁਰਜੀਤ ਸਿੰਘ ਅਤੇ ਗੁਰਮੀਤ ਸਿੰਘ ਨੇ ਲੁਧਿਆਣਾ ਵਿਚ ਆਪਣਾ ਚੰਗਾ ਖਾਸਾ ਕਾਰੋਬਾਰ ਸੈੱਟ ਕਰ ਲਿਆ ਹੈ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਵਿਸ਼ੇਸ਼ ਮਿਹਰ ਦੀ ਨਜ਼ਰ ਇਸ ਪਰਿਵਾਰ ਤੇ ਸਦਾ ਹੀ ਰਹੀ ਹੈ। ਹੁਣ ਇਸ ਪਰਿਵਾਰ ਨੇ ਮਸੂਰੀ ਵਿਚ ਆਪਣੇ ਪੁਰਾਣੇ ਮਕਾਨ ਦੀ ਥਾਂ ਨਵਾਂ ਆਧੁਨਿਕ ਨਿਵਾਸ ਭਵਨ ਉਸਾਰਿਆ ਹੈ। ਸ: ਮਹਿੰਦਰ ਸਿੰਘ ਮਠਾੜੂ ਤਾਂ ਕੁਝ ਸਮਾਂ ਪਹਿਲਾਂ ਸੰਸਾਰ ਯਾਤਰਾ ਪੂਰੀ ਕਰ ਗਏ ਸਨ ਪਰ ਉਨ੍ਹਾਂ ਦੇ ਘਰੋਂ ਮਾਤਾ ਸਤਵੰਤ ਕੌਰ ਅਕਸਰ ਮਸੂਰੀ ਵਿਚ ਨਿਵਾਸ ਰੱਖਦੇ ਹਨ। ਨਵੇਂ ਮਕਾਨ ਵਿਚ ਗ੍ਰਹਿ ਪ੍ਰਵੇਸ਼ ਦੇ ਸਮੇਂ ਮਿਤੀ ੪ ਜੁਲਾਈ, ੨੦੦੪ ਨੂੰ ਮਸੂਰੀ ਵਿਚ ਨਾਮਧਾਰੀ ਸੰਗਤਾਂ ਨੇ ਪੂਰਨ ਮਰਿਆਦਾ ਅਨੁਸਾਰ ਨਿਰਧਾਰਿਤ ਗੁਰੂ ਬਾਣੀਆਂ ਪੜ੍ਹਕੇ ਹਵਨ ਕੀਤਾ। ਸੂਬਾ ਹਰਭਜਨ ਸਿੰਘ ਲੁਧਿਆਣਾ ਜੀ ਦੀ ਰਾਹਨੁਮਾਈ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਆਸ਼ੀਰਵਾਦ ਅਤੇ ਆਦੇਸ਼ ਉੱਤੇ ਲੁਧਿਆਣਾ ਅਤੇ ਭੈਣੀ ਸਾਹਿਬ ਤੋਂ ਸਿੰਘਾਂ ਨੇ ਜਾ ਕੇ ਹਵਨ ਕੀਤਾ ਅਤੇ ਹੋਰ ਬੇਅੰਤ ਸੰਗਤਾਂ ਨੇ ਜਾ ਕੇ ਗ੍ਰਹਿ ਪਵਿੱਤਰ ਕੀਤਾ। ਸੂਬਾ ਹਰਭਜਨ ਸਿੰਘ ਜੀ, ਉਨ੍ਹਾਂ ਦੇ ਘਰੋਂ ਬੀਬੀ ਜੀ ਗੁਰਮੁਖ ਸਿੰਘ ਸਾਜਨ, ਆਸ਼ਵਿੰਦਰ ਸਿੰਘ, ਸੰਤ ਕ੍ਰਿਪਾਲ ਸਿੰਘ, ਗੁਰਦਿਆਲ ਸਿੰਘ ਨਵਾਂਸ਼ਹਿਰ, ਨਾਮਧਾਰੀ ਵਿਦਿਅਕ ਜਥਾ ਲੁਧਿਆਣਾ ਦੇ ਨਵੇਂ ਪੁਰਾਣੇ ਮੈਂਬਰ ਬਲਦੇਵ ਸਿੰਘ, ਕਰਮ ਸਿੰਘ, ਜਰਨੈਲ ਸਿੰਘ, ਮੋਹਣ ਸਿੰਘ ਸੁਖਵਿੰਦਰ ਸਿੰਘ ਹੈਪੀ, ਅਵਤਾਰ ਸਿੰਘ, ਮਹਿੰਦਰ ਸਿੰਘ, ਨਰਿੰਦਰ ਸਿੰਘ, ਮਨਜੀਤ ਸਿੰਘ, ਗੁਰਦੀਪ ਸਿੰਘ, ਹਰਦੀਪ ਸਿੰਘ, ਗੁਰਦਿਆਲ ਸਿੰਘ, ਮਨਿੰਦਰ ਸਿੰਘ, ਗੁਰਚਰਨ ਸਿੰਘ, ਪ੍ਰਦੀਪ ਸਿੰਘ, ਬਲਦੇਵ ਸਿੰਘ, ਹੀਰਾ ਸਿੰਘ ਆਦਿ ਮਸੂਰੀ ਪੁੱਜੇ। ਸਿਵਿਲ ਇੰਜੀਨੀਅਰ ਤੇਜਪਾਲ ਸਿੰਘ ਸੱਗੂ (ਰਾਣਾ), ਜਿਨ੍ਹਾਂ ਇਮਾਰਤ ਡਿਜ਼ਾਇਨ ਕੀਤੀ ਵੀ ਪਰਿਵਾਰ ਸਾਹਿਤ ਪੁੱਜੇ ਸਨ। ਮਠਾੜੂ ਪਰਿਵਾਰ ਸਾਧ ਸੰਗਤ ਦੇ ਚਰਨ ਪਰਸ ਕੇ ਸਤਿਗੁਰੂ ਜੀ ਪ੍ਰਤੀ ਸ਼ੁਕਰਗੁਜ਼ਾਰ ਹੋ ਰਿਹਾ ਹੈ।




ਕਵਿਤਾ ਕੇਂਦਰ (ਰਜਿ.) ਦੇ ਵਿਸੇਸ਼ ਸਮਾਗਮ ਦੌਰਾਨ "ਜੁਗਨੂੰਆਂ ਦਾ ਕਾਫ਼ਲਾ" ਦਾ ਵਿਮੋਚਨ ਕਰਦੇ ਹੋਏ ਡਾ. ਦੀਪਕ ਮਨਮੋਹਨ ਸਿੰਘ, ਕਰਮ ਸਿੰਘ ਵਕੀਲ, ਹਰਜਿੰਦਰ ਕੌਰ ਸਾਬਕਾ ਮੇਅਰ ਚੰਡੀਗੜ੍ਹ, ਨਿਹਚਲਦੀਪ, ਸੇਵੀ ਰਾਇਤ, ਅਤੇ ਮਨਮੋਹਨ ਦੋਸਤ।

## ਜੁਗਨੂੰਆਂ ਦਾ ਕਾਫ਼ਲਾ ਵਿਮੋਚਨ, ਰੂਬਰੂ ਤੇ ਮੁਸ਼ਾਇਰਾ

ਕਵਿਤਾ ਕੇਂਦਰ (ਰਜਿ:) ਚੰਡੀਗੜ੍ਹ ਦਾ ਵਿਸ਼ੇਸ਼ ਸਮਾਰੋਹ ਡਾ: ਦੀਪਕ ਮਨਮੋਹਨ ਸਿੰਘ ਅਤੇ ਸ੍ਰੀਮਤੀ ਹਰਜਿੰਦਰ ਕੌਰ ਸਾਬਕਾ ਮੇਅਰ ਅਤੇ ਪ੍ਰਧਾਨ ਸੰਗੀਤ ਨਾਟਕ ਅਕੈਡਮੀ ਪੰਜਾਬ ਦੀ ਸਾਂਝੀ ਪ੍ਰਧਾਨਗੀ 'ਚ ਹੋਇਆ। ਮੰਚ ਉੱਤੇ ਉਨ੍ਹਾਂ ਨਾਲ ਕਰਮ ਸਿੰਘ ਵਕੀਲ, ਮਨਮੋਹਨ ਦੋਸਤ ਅਤੇ ਸ੍ਰੀਮਤੀ ਨਿਹਚਲ ਦੀਪ ਸ਼ਾਮਿਲ ਹੋਏ।

ਇਸ ਮੌਕੇ ਡਾ: ਦੀਪਕ ਮਨਮੋਹਨ ਸਿੰਘ ਤੇ ਹਰਜਿੰਦਰ ਕੌਰ ਨੇ ਮੰਚ 'ਤੇ ਸੁਸ਼ੋਭਿਤ ਹਸਤੀਆਂ ਨਾਲ ਮਿਲਕੇ ਸਾਂਝਾ ਕਾਵਿ ਸੰਗ੍ਰਹਿ 'ਜੁਗਨੂੰਆਂ ਦਾ ਕਾਫ਼ਲਾ' ਦਾ ਵਿਮੋਚਨ ਕੀਤਾ ਜਿਸ ਦੀ ਸੰਪਾਦਨਾ ਮਨਮੋਹਨ ਦੋਸਤ ਅਤੇ ਕਰਮ ਸਿੰਘ ਵਕੀਲ ਨੇ ਕੀਤੀ ਹੈ।

ਸਮਾਰੋਹ ਦੌਰਾਨ ਦੂਜੇ ਦੌਰ 'ਚ ਸ਼ਾਇਰ ਸ੍ਰੀਮਤੀ ਨਿਹਚਲਦੀਪ ਨਾਲ ਰੂਬਰੂ ਕੀਤਾ ਗਿਆ। ਸ੍ਰੀਮਤੀ ਨਿਹਚਲ

ਦੀਪ ਸ: ਹਰੀ ਸਿੰਘ ਨਾਰਲੀ ਅੰਮ੍ਰਿਤਸਰ ਦੀ ਪੋਤੀ ਹਨ ਤੇ ਉਨ੍ਹਾਂ ਖੁਸ਼ਬੂ, ਸੱਚੇ ਬੋਲ ਅਤੇ ਜੀਵਨ ਉਲਝਣਾਂ ਤੇ ਗੀਤ ਦੋ ਕਾਵਿ ਸੰਗ੍ਰਹਿ ਤੇ ਇਕ ਕਹਾਣੀ ਸੰਗ੍ਰਹਿ ਸਾਹਿਤ ਦੀ ਝੋਲੀ ਪਾਏ ਹਨ। ਉਹ ਮਾਨਵੀ ਕਦਰਾਂ-ਕੀਮਤਾਂ, ਸਮਾਜਿਕ ਬੁਰਾਈਆਂ, ਬੇਹਤਰੀ, ਬਰਾਬਰਤਾ ਅਤੇ ਸਮਾਜ ਸੁਧਾਰੂ ਵਿਸ਼ਿਆਂ ਉੱਤੇ ਰਚਨਾ ਲਿਖਦੇ ਨੇ। ਨਿਹਚਲਦੀਪ ਨੇ ਕਵਿਤਾ, ਗੀਤ ਗ਼ਜ਼ਲ, ਨਜ਼ਮਾਂ ਅਤੇ ਕਹਾਣੀਆਂ ਲਿਖੀਆਂ ਨੇ।

ਦੇਰ ਰਾਤ ਤੱਕ ਚੱਲੇ ਮਸ਼ਾਇਰੇ 'ਚ ਸੇਵੀ ਰਾਇਤ, ਰਾਜ ਜ਼ਖਮੀ, ਗੁਰਪ੍ਰੀਤ, ਮਨਮੋਹਨ ਦੋਸਤ, ਪੂਰਨ ਸਿੰਘ ਕਿਰਤੀ, ਮਨਜੀਤ ਮੁਗਲੀ, ਨਵੀਨ ਨੀਰ, ਗੁਰਦਰਸ਼ਨ ਬੱਲ, ਪਰਮਜੀਤ ਪਰਮ, ਡਾ: ਸ਼ਸ਼ੀ ਪ੍ਰਭਾ, ਸੁਰਿੰਦਰ ਗਿੱਲ, ਗੁਰਨਾਮ ਕੰਵਰ, ਕਰਮ ਸਿੰਘ ਵਕੀਲ, ਹਿੱਤ ਅਭਿਲਾਸ਼ੀ, ਦਰਸ਼ਨ ਬਨੂੜ, ਜਸਵਿੰਦਰ ਕਾਈਨੌਰ, ਰਤਨ ਬਾਬਕਵਾਲਾ, ਕੇਵਲ ਮਾਣਕਪੁਰੀ ਤੇ ਦੋ ਦਰਜਨ ਸ਼ਾਇਰਾਂ ਨੇ ਗੀਤ, ਗਜ਼ਲਾਂ ਤੇ ਕਵਿਤਾਵਾਂ ਸੁਣਾ ਕੇ ਖੂਬ ਵਾਹਵਾ ਬਟੋਰੀ ਤੇ ਸ਼ਾਇਰੀ ਦੀ ਛਹਿਬਰ ਲਗਾਈ।

## ਆਜ਼ਾਦੀ ਸੰਗਰਾਮ ਵਿਚ ਨਾਮਧਾਰੀ ਯੋਗਦਾਨ— ਇਕ ਭਾਸ਼ਨ

ਸੰਤ ਗੁਰੂਬਚਨ ਸਿੰਘ ਨਾਮਧਾਰੀ ਚੰਡੀਗੜ੍ਹ ਵਾਲੇ ਹਿੰਦੀ, ਪੰਜਾਬੀ, ਸੰਸਕ੍ਰਿਤ ਅਤੇ ਅੰਗ੍ਰੇਜ਼ੀ ਦੇ ਵਿਦਵਾਨ ਹਨ। ਆਪ ਪਹਿਲਾਂ ਬਿਹਾਰ (ਹੁਣ ਝਾਰਖੰਡ) ਦੇ ਸ਼ਹਿਰ ਡਾਲਟੰਨ ਗੰਜ ਵਿਚ ਨਿਵਾਸ ਰੱਖਦੇ ਸਨ ਅਤੇ ਕੁਝ ਸਮੇਂ ਤੋਂ ਚੰਡੀਗੜ੍ਹ ਵਿਚ ਕਾਰੋਬਾਰ ਸਥਾਪਤ ਕਰ ਲਿਆ ਹੈ। ਸਵ: ਸੂਬਾ ਦੀਵਾਨ ਸਿੰਘ ਡਾਲਟੰਨਗੰਜ ਦੇ ਸੁਯੋਗ ਸਪੁੱਤਰ ਸੰਤ ਗੁਰੂਬਚਨ ਸਿੰਘ ਜਿਥੇ ਸਫਲ ਕਾਰੋਬਾਰੀ ਹਨ ਉਥੇ ਬੋਲਣ ਅਤੇ ਲਿਖਣ ਵਿਚ ਬਰਾਬਰ ਦੀ ਸਮਰੱਥਾ ਦੇ ਮਾਲਕ ਹਨ। ਇਨ੍ਹਾਂ ਦੇ ਦਾਰਸ਼ਨਿਕ ਲੇਖ ਤਾਂ ਵਰਿਆਮ ਵਿਚ ਅਕਸਰ ਛਪਦੇ ਰਹਿੰਦੇ ਹਨ; ਪੰਜਾਬੀ ਅਤੇ ਹਿੰਦੀ ਵਿਚ ਇਨ੍ਹਾਂ ਦੇ ਭਾਸ਼ਨ ਵੀ ਵੱਖ-ਵੱਖ ਸਮਾਜਾਂ, ਭਾਈਚਾਰਿਆਂ ਅਤੇ ਧਾਰਮਿਕ ਸੰਸਥਾਵਾਂ ਵਿਚ ਵੀ ਹੁੰਦੇ ਰਹਿੰਦੇ ਹਨ।

ਪਿਛਲੇ ਦਿਨੀਂ ਰਾਸ਼ਟਰੀ ਸਵੈ ਸੇਵਕ ਸੰਘ ਦੇ ਪ੍ਰਾਥਮਿਕ ਸਿੱਖਿਆ ਵਰਗ ਵੱਲੋਂ ਪਹਿਲਾ ਅੰਮ੍ਰਿਤਸਰ ਵਿਚ ਸੰਮੇਲਨ ਕੀਤਾ ਗਿਆ। ਇਸ ਵਿਚ ਗੁਰੂਬਚਨ ਸਿੰਘ ਜੀ ਨੂੰ 'ਭਾਰਤੀ ਆਜ਼ਾਦੀ ਅੰਦੋਲਨ' ਵਿਸ਼ੇ 'ਤੇ ਵਿਆਖਿਆਨ ਦੇਣ ਵਾਸਤੇ ਵਿਸ਼ੇਸ਼ ਤੌਰ 'ਤੇ ਸੱਦਿਆ ਗਿਆ ਪਰ ਬੰਬਈ ਵਿਚ ਜ਼ਰੂਰੀ ਕੰਮ ਵਾਸਤੇ ਜਾਣ ਸਦਕਾ ਪ੍ਰਬੰਧਕਾਂ ਤੋਂ ਖ਼ਿਮਾ ਮੰਗ ਲਈ ਗਈ।

ਦੂਸਰੀ ਵਾਰ 'ਪ੍ਰਾਥਮਿਕ ਸਿੱਖਿਆ ਵਰਗ' ਦੇ ਕੈਂਪ ਜਲੰਧਰ ਵਿਚ ੨੦ ਜੂਨ, ੨੦੦੪ ਐਤਵਾਰ ਨੂੰ ਆਪ ਨੂੰ ਮੁੜ ਨਿਮੰਤ੍ਰਿਤ ਕੀਤਾ ਗਿਆ। ਗੁਰੂਬਚਨ ਸਿੰਘ ਜੀ ਨੇ ਇਸ ਦਿਨ ਲੱਭੂ ਰਾਮ ਦੁਆਬਾ ਹਾਇਰ ਸੈਕੰਡਰੀ ਸਕੂਲ ਜਲੰਧਰ 'ਚ ੪੫ ਮਿੰਟ ਦਾ ਭਾਸ਼ਨ ਦਿੱਤਾ, ਜਿਸ ਦਾ ਵਿਸ਼ਾ ਸੀ— 'ਆਜ਼ਾਦੀ ਸੰਗਰਾਮ ਵਿਚ ਨਾਮਧਾਰੀ ਯੋਗਦਾਨ'। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਆਗਿਆ ਸਹਿਤ ਬੋਲੇ ਗੁਰੂਬਚਨ ਸਿੰਘ ਹੋਰਾਂ ਭਰਪੂਰ ਹਾਜ਼ਰੀ ਵਿਚ ਬੈਠ ਕੇ ਪ੍ਰਵਚਨ ਕੀਤਾ। ਉਨ੍ਹਾਂ ਸ਼ੁੱਧ ਹਿੰਦੀ ਵਿਚ ਆਪਣੇ ਬੋਲਾਂ ਦਾ ਪਰਵਾਹ ਚਲਾਇਆ। ਆਜ਼ਾਦੀ ਸੰਗਰਾਮ ਦਾ ਪਿਛੋਕੜ, ਉਸ ਵਿਚ ਸਤਿਗੁਰੂ ਬਾਲਕ ਸਿੰਘ, ਸਤਿਗੁਰੂ ਰਾਮ ਸਿੰਘ ਤੋਂ ਲੈ ਕੇ ਸਤਿਗੁਰੂ ਜਗਜੀਤ ਸਿੰਘ ਜੀ ਤੱਕ ਨਾਮਧਾਰੀ ਗੁਰੂ ਸਾਹਿਬਾਨ ਦਾ ਆਜ਼ਾਦੀ, ਅਧਿਆਤਮਿਕਤਾ, ਸਮਾਜਿਕ ਉੱਥਾਨ ਅਤੇ ਮਾਨਵੀ ਕਦਰਾਂ-ਕੀਮਤਾਂ ਦੀ ਬਹਾਲੀ ਵਿਚ ਯੋਗਦਾਨ ਆਦਿ ਵਿਸ਼ਿਆਂ 'ਤੇ ਵਿਸਥਾਰ ਨਾਲ ਚਾਨਣਾ ਪਿਆ। ਪੰਜਤਾਲੀ ਮਿੰਟ ਦਾ ਸਮਾਂ ਪਤਾ ਹੀ ਨਾ ਲੱਗਾ ਕਦੋਂ ਬੀਤ ਗਿਆ। ਭਾਰੀ ਤਾਦਾਦ ਵਿਚ ਆਇਆ ਯੁਵਾ ਵਰਗ ਅਤੇ ਕੈਂਪ ਦੇ ਸੰਚਾਲਕ ਮੰਤਰ— ਮੁਗਧ ਹੋਏ ਸੁਣਦੇ ਰਹੇ। ਅੰਤ ਉਤੇ ਗੁਰੂਬਚਨ ਸਿੰਘ ਜੀ ਦਾ ਸਨਮਾਨ ਕੀਤਾ ਗਿਆ। ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਗੋ— ਹੱਤਿਆ ਨਿਸ਼ੇਧ ਸੰਮੇਲਨ ੭ ਦਸੰਬਰ, ੧੯੫੨ ਸਮੇਂ ਹਿੰਦੂ ਸਮਾਜ ਦੇ ਮੁਖੀਆਂ ਨਾਲ ਤਸਵੀਰ ਗੁਰੂਬਚਨ ਸਿੰਘ ਜੀ ਨੂੰ ਅੰਗ ਵਸਤਰ ਸਹਿਤ ਭੇਟ ਕੀਤੀ ਗਈ। ਇਸੇ ਹੀ ਸਮੇਂ ਵਰਿਆਮ ਦੇ ਸੰਪਾਦਕ ਸ. ਜਗਦੀਸ਼ ਸਿੰਘ ਅਤੇ ਜਲੰਧਰ ਨਾਮਧਾਰੀ ਸੰਗਤ ਦੇ ਪ੍ਰਧਾਨ ਸੰਤ ਸੁਰਜੀਤ ਸਿੰਘ ਜੀ ਨੂੰ ਵੀ ਸਨਮਾਨਿਤ ਕੀਤਾ ਗਿਆ। ਆਰ. ਐਸ. ਐਸ. ਦੇ ਪੰਜਾਬ ਅਤੇ ਕੇਂਦਰ ਦੇ ਕਈ ਅਧਿਕਾਰੀ, ਪ੍ਰਾਂਤ ਦੇ ਸਰਵ ਅਧਿਕਾਰੀ ਸ੍ਰੀ ਕਸ਼ਮੀਰੀ ਲਾਲ ਖੰਨਾ, (ਜਲੰਧਰ ਨਗਰ ਸੰਚਾਲਕ) ਸ੍ਰੀ ਕ੍ਰਿਸ਼ਨ ਕੁਮਾਰ ਅਰੋੜਾ, ਸ੍ਰੀ ਸੰਸਾਰ ਚੰਦ ਚੰਡੀਗੜ੍ਹ, ਉੱਘੇ ਕਾਰਜ ਕਰਤਾ ਅਤੇ ਨਾਮਧਾਰੀ ਸੰਗਤ ਜਲੰਧਰ ਦੇ ਪਤਵੰਤੇ ਸੱਜਣ ਵੀ ਸ਼ਾਮਿਲ ਸਨ। ਪ੍ਰਬੰਧਕਾਂ ਦਾ ਕਹਿਣਾ ਸੀ ਕਿ ਯੁਵਾ ਵਰਗ ਨੂੰ ਅੱਜ ਇਕ ਅਤਿਅੰਤ ਮਹੱਤਵਪੂਰਨ ਅਤੇ ਮੁਲਵਾਨ ਵਿਆਖਿਆਨ ਸੁਣਨ ਨੂੰ ਮਿਲਿਆ ਹੈ।



## ਸੰਤ ਹਰਬੰਸ ਸਿੰਘ ਚਾਨਾ ਸਾਊਥਾਲ/ ਇੰਗਲੈਂਡ ਸਦੀਵੀ ਵਿਛੋੜਾ ਦੇ ਗਏ

ਗੁਰਮਤਿ ਧਰਮ ਅਨੁਸਾਰ ਮਨੁੱਖਾ ਜਨਮ ਪ੍ਰਾਪਤ ਕਰਕੇ ਵੀ ਜੇ ਕੋਈ ਗੁਰੂ ਦੀ ਬਖਸ਼ਿਸ਼ ਤੋਂ ਵਾਂਝਾ ਇਨਸਾਨ ਨਿਗੁਰਿਆਂ ਵਾਲੇ ਕਰਮ ਕਰਕੇ ਸੰਸਾਰ ਤੋਂ ਤੁਰ ਗਿਆ, ਉਸ ਦੇ ਮਨੁੱਖਾ ਜਨਮ ਲੈਣ ਦਾ ਕੋਈ ਫਾਇਦਾ ਨਹੀਂ ਉਹ ਸਿਰਫ ਖਾਨਾਪੁਰੀ ਕਰ, ਧਰਤੀ 'ਤੇ ਭਾਰ ਬਣ ਕੇ ਹੀ ਮਿਲੀ ਕਥਰ-ਧਰਤ ਉਪਰ ਆਪਣੀ ਰਾਖ ਛੱਡ ਕੇ ਹੀ ਚਲਾ ਜਾਂਦਾ ਹੈ। ਪ੍ਰੰਤੂ ਜਿਨਾਂ ਮਨੁੱਖਾਂ ਨੂੰ ਸਤਿਗੁਰੂ ਜੀ ਦੀ ਮਿਹਰ ਸਦਕਾ ਇਸ ਗੱਲ ਦਾ ਗਿਆਨ ਹੋ ਜਾਂਦਾ ਹੈ ਕਿ ਇਹ ਜਨਮ "ਮਿਲੁ ਜਗਦੀਸ ਮਿਲਨ ਕੀ ਬਰੀਆ॥" ਲਈ ਮਿਲਿਆ ਹੈ ਤਾਂ ਉਹ ਫਿਰ ਇਸ ਦੁਨੀਆਵੀ ਨਾਸ਼ਵਾਨ ਸੰਸਾਰ ਵਿਚ ਵਿਚਰਦੇ ਹੋਏ ਵੀ ਚਿੱਤ ਨਹੀਂ ਲਾਉਂਦੇ। ਉਹ ਮਾਨਸਿਕ ਦੁਨੀਆਵੀ ਪ੍ਰਾਪਤੀਆਂ ਦੇ ਮੋਹ ਜਾਲ ਵਿਚ ਨਹੀਂ ਪੈਂਦੇ ਸਗੋਂ ਪ੍ਰਮਾਰਥ ਦੇ ਰਸਤੇ ਚਲ ਕੇ ਸ੍ਰੀ ਸਤਿਗੁਰੂ ਜੀ ਦੇ ਹੁਕਮਾਂ ਅਨੁਸਾਰ ਜੀਵਨ ਬਸਰ ਕਰਕੇ ਆਪਣੇ ਅਸਲੀ ਘਰ ਜਾ ਬਿਰਾਜਦੇ ਹਨ।

ਅਜਿਹੇ ਹੀ ਇਕ ਪੂਰਨ ਗੁਰਮੁਖ ਗੁਰਸਿਖ ਸੰਤ ਹਰਬੰਸ ਸਿੰਘ ਚਾਨਾ ਜੀ ੨੯ ਜਨਵਰੀ ੨੦੦੪ ਨੂੰ ਅੰਮ੍ਰਿਤ ਵੇਲੇ ਸੁਰਗਪੁਰੀ ਸਿਧਾਰ ਗਏ। ਆਪਣੇ ਪਿਛੇ ਪੁੱਤਰ ਪੁਤਰੀਆਂ ਤੋਂ ਇਲਾਵਾ ਪੋਤੇ ਪੋਤੀਆਂ, ਦੋਹਤੇ ਦੋਹਤੀਆਂ ਦਾ ਵੱਡਾ ਪ੍ਰੀਵਾਰ ਛੱਡ ਗਏ। ਆਪ ਜੀ ਦੀ ਸੁਪਤਨੀ ਬੀਬੀ ਮਨਸਾ ਕੌਰ ਜੀ ਨੂੰ ਜਿਥੇ ਅਸਿਹ ਦੇ ਅਕਿਹ ਸੱਟ ਵੱਜੀ ਉਥੇ ਉਨਾਂ ਬਹੁਤ ਹੀ ਪੱਕੇ ਦ੍ਰਿੜ ਹਿਰਦੇ ਨਾਲ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮ " ਪ੍ਰਾਣੀ ਸਰੀਰ ਛੱਡ ਜਾਏ ਤਾਂ ਪਿਛੇ ਰੋਣਾ ਪਿਟਣਾ ਨਹੀਂ"........ ਆਪ ਮੰਨਿਆ ਅਤੇ ਸਾਰੇ ਪ੍ਰੀਵਾਰ ਦੇ ਜੀਆਂ ਪਾਸੋਂ ਦ੍ਰਿੜਤਾ ਨਾਲ ਮਨਵਾਇਆ।

ਆਪ ਜੀ ਦਾ ਅੰਤਮ ਸੰਸਕਾਰ ੩ ਫਰਵਰੀ ੨੦੦੪ ਨੂੰ ਹੋਇਆ ਅਤੇ ਉਸੇ ਦਿਨ ਨਾਮਧਾਰੀ ਸਿੱਖ ਸੰਗਤ ਸੈਂਟਰ ਸਾਊਥਾਲ ਵਿਖੇ ਆਪ ਜੀ ਨਮਿਤ ਸਧਾਰਨ ਪਾਠ ਦਾ ਭੋਗ ਪਾ ਕੇ ਆਪ ਜੀ ਦੇ ਵੱਡੇ ਸਪੁੱਤਰ ਸ: ਨਿਰਮਲ ਸਿੰਘ ਜੀ ਨੂੰ ਨਾਮਧਾਰੀ ਸੰਗਤ ਵਲੋਂ ਦਸਤਾਰ ਭੇਟ ਕੀਤੀ ਗਈ।

ਸ੍ਰੀ ਸਤਿਗੁਰੂ ਜੀ ਦੇ ਪਵਿਤਰ ਚਰਨਾਂ 'ਚ ਅਰਦਾਸ ਹੈ ਕਿ ਵਿਛੜੀ ਆਤਮਾ ਨੂੰ ਆਪਣੇ ਪਵਿਤਰ ਚਰਨਾਂ 'ਚ ਨਿਵਾਸ ਬਖਸ਼ਣ ਅਤੇ ਪਿਛੇ ਪ੍ਰੀਵਾਰ ਨੂੰ ਭਾਣਾ ਮੰਨਣ ਦੀ ਸਮਰਥਾ ਬਖਸ਼ਣ ਜੀ।

*ਸ. ਸ. ਜੀਤ*

## ਸ: ਇਕਬਾਲ ਸਿੰਘ ਬਾਜਵਾ ਦੀ ਬਰਸੀ

ਸਵ: ਸ: ਇਕਬਾਲ ਸਿੰਘ ਬਾਜਵਾ ਮਕੈਨਿਕ ਦੇ ਸਪੁੱਤਰ ਸ: ਗੁਰਵਿੰਦਰ ਸਿੰਘ ਬਾਜਵਾ ਨੇ ਆਪਣੇ ਪਿੰਡ ਰਮਦਾਸ ਤਹਿਸੀਲ ਅਜਨਾਲਾ, ਜ਼ਿਲ੍ਹਾ ਅੰਮ੍ਰਿਤਸਰ ਵਿਖੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਕਿਰਪਾ ਸਦਕਾ ਨਾਮਧਾਰੀ ਰਹਿਤ ਮਿਆਦਾ ਅਨੁਸਾਰ ਆਪਣੇ ਪਿਤਾ ਜੀ ਦੇ ਵਿਛੋੜੇ ਦੇ ਵਰੀਣੇ ਦਾ ਪਾਠ ਕਰਵਾਇਆ ਅਤੇ ਸਤਿਗੁਰੂ ਜੀ ਦੇ ਚਰਨਾਂ ਵਿਚ ਅਰਦਾਸ ਕੀਤੀ। ਸਾਰੇ ਪਰਿਵਾਰ ਨੂੰ ਸਤਿਗੁਰੂ ਜੀ ਦਾ ਭਾਣਾ ਮੰਨਣ ਦਾ ਬਲ ਬਖਸ਼ਣ। ਸ: ਇਕਬਾਲ ਸਿੰਘ ਜੀ ਪਿਛਲੇ ਸਮੇਂ ਯੂ. ਪੀ. (ਬਰੇਲੀ) ਦੇ ਜ਼ਿਲਾ ਬਦਾਯੂੰ ਤਹਿ. ਦਾਤਾ-ਗੰਜ ਕਸਬਾ ਡਹਿਰਪੁਰ ਵਿਖੇ ਅਚਾਨਕ ਦਿਲ ਦਾ ਦੌਰਾ ਪੈਣ ਕਰਕੇ ਸਦੀਵੀ ਵਿਛੋੜਾ ਦੇ ਗਏ ਸਨ। ਇਲਾਹੀ ਬਾਣੀ ਦੇ ਵੈਰਾਗਮਈ ਸ਼ਬਦ-ਕੀਰਤਨ ਸਹਿਜਾਦੇ ਪਿੰਡ ਦੇ ਨਾਮਧਾਰੀ ਕੀਰਤਨੀ ਜਥੇ ਨੇ ਕੀਤਾ। ਮਾਂ-ਪਿਉ ਦਾ ਸਾਇਆ ਤਾਂ ਬੋਹੜ ਦੀ ਛਾਂ ਵਰਗਾ ਹੁੰਦਾ ਹੈ ਪ੍ਰੰਤੂ ਪ੍ਰਮਾਤਮਾ ਦਾ ਭਾਣਾ ਵੀ ਅਟੱਲ ਹੈ। ਜਿਸ ਅੱਗੇ ਹਰੇਕ ਮਨੁੱਖ ਨੂੰ ਸਿਰ ਝੁਕਾਉਣਾ ਪੈਂਦਾ ਹੈ।

ਆਈਆਂ ਸ਼ਖਸੀਅਤਾਂ ਸ: ਸ਼ਾਮ ਸਿੰਘ ਰੰਧਾਵਾ ਨੰਬਰਦਾਰ, ਸ: ਰਤਨ ਸਿੰਘ ਰੰਧਾਵਾ ਨੰਬਰਦਾਰ, ਸੂਬੇਦਾਰ ਮਹਿੰਦਰ ਸਿੰਘ ਵਾਹਲਾ, ਸ: ਗੁਰਦਿਆਲ ਸਿੰਘ ਵਾਹਲਾ, ਗੁਰਚਰਨ ਸਿੰਘ ਵਾਹਲਾ, ਦਵਿੰਦਰ ਸਿੰਘ ਵਾਹਲਾ, ਹਰਪਿੰਦਰ ਸਿੰਘ ਬਾਜਵਾ (ਗੋਲਡੀ), ਯੂ. ਪੀ., ਸ: ਮੇਜਰ ਸਿੰਘ ਗਰੇਵਾਲ ਮੱਲੀ ਪਰਿਵਾਰ ਡਹਿਰਪੁਰ ਯੂ. ਪੀ., ਹਰਭਜਨ ਸਿੰਘ ਔਲਖ ਸਪੁਤਨੀ ਸੰਤੋਖ ਕੌਰ ਬੰਬਈ, ਸ: ਗੁਰਬਖਸ਼ ਸਿੰਘ ਔਲਖ ਸਪੁਤਨੀ ਸੁਖਵੰਤ ਕੌਰ ਬੰਬਈ, ਸ: ਜਾਗੀਰ ਸਿੰਘ ਬੋਗਲ ਸਿਰਸਾ ਦੀ ਪੁੱਤਰੀ ਭੁਪਿੰਦਰ ਕੌਰ ਹਰਿਆਣਾ ਲਵਪ੍ਰੀਤ ਅਤੇ ਦਿਲਪ੍ਰੀਤ ਬਾਜਵਾ ਅਤੇ ਸਾਰੀ ਨਾਮਧਾਰੀ ਸੰਗਤ ਨੇ ਸ਼ਰਧਾਂਜਲੀਆਂ ਭੇਟ ਕਰਦਿਆਂ ਸ਼ਰਧਾ ਦੇ ਫੁੱਲ ਭੇਟ ਕੀਤੇ।

*—ਜਸਵਿੰਦਰ ਜੀਤ ਬਾਜਵਾ*

# ਪ੍ਰਤੀਕਿਰਿਆ

3 ਸਤੰਬਰ, 2004— ਅੱਜ ਹੀ ਵਰਿਆਮ ਦੇ ਸਤੰਬਰ, ੨੦੦੪ ਦੇ ਅੰਕ ਵਿਚ ਸੰਤ ਹਰੀ ਸਿੰਘ ਜੀ ਭੋਗਲ ਪੜਦਾਦਾ ਬਣ ਗਏ ਹਨ ਅਤੇ ਪੜਪੋਤੇ ਦਾ ਨਾਮ ਵੀ ਹਰੀ ਸਿੰਘ ਰੱਖਿਆ ਹੈ, ਪੜ੍ਹ ਕੇ ਬਹੁਤ ਆਨੰਦ ਦਾ ਅਨੁਭਵ ਹੋਇਆ। ਭਾਵੇਂ ਕਈ ਸਾਲ ਬੀਤ ਗਏ ਹਨ ਇਸ ਵਾਕਏ ਨੂੰ ਪਰ ਇਹ ਪੜ੍ਹਕੇ ਸਕੂਨ ਦੀ ਅਨੁਭੂਤੀ ਨਾਲ-ਨਾਲ ਯਾਦਾਂ ਦਾ ਘੇਰਾ ਮਾਨਸਿਕ ਤੌਰ 'ਤੇ ਆਲੇ-ਦੁਆਲੇ ਘੁੰਮਣਾ ਸ਼ੁਰੂ ਹੋ ਗਿਆ। ਇਹ ਉਹ ਸਮਾਂ ਸੀ ਜਦੋਂ ਕਾਰੋਬਾਰ ਦੇ ਸਿਲਸਿਲੇ ਵਿਚ ਯੂਰਪ ਗਿਆ ਸੀ। ਸਵਿਟਜ਼ਰਲੈਂਡ ਦੇ ਜ਼ੀਉਰਿਕ ਸ਼ਹਿਰ ਤੋਂ ਜਨੇਵਾ ਹੁੰਦੇ ਹੋਏ ਫਰਾਂਸ ਦੇ ਲੀਉਨ ਸ਼ਹਿਰ ਤੋਂ ਸਪੇਨ ਦੇ ਬਾਰਸੀਲੋਨਾ ਸ਼ਹਿਰ ਕੁਝ ਹਫਤਿਆਂ ਲਈ ਪਹੁੰਚੇ ਸਾਂ। ਇਹ ਉਹ ਇਤਿਹਾਸਕ ਸ਼ਹਿਰ ਹੈ ਜਿਥੋਂ ਦਾ ਨਿਵਾਸੀ ਕੋਲੰਬਸ ਨਿਕਲਿਆ ਤਾਂ ਭਾਰਤ ਨੂੰ ਲੱਭਣ ਲਈ ਪਰ ਪਹੁੰਚ ਗਿਆ ਅਮਰੀਕਾ। ਲਗਪਗ ਸੱਤ ਕੁ ਹਫਤੇ ਰਹਿ ਕੇ ਇੰਗਲੈਂਡ ਜਾਣ ਦਾ ਨਿਸ਼ਚਾ ਕੀਤਾ ਸੀ ਕੰਮ ਕਾਰ ਵੀ ਛੇਤੀ ਪੂਰਾ ਹੋ ਚੁੱਕਿਆ ਸੀ। ਇੰਗਲੈਂਡ ਦਾ ਵੀਜ਼ਾ ਨਾ ਹੋਣ ਕਰਕੇ ਕੁਝ ਦਿੱਕਤ ਜਾਪਦੀ ਸੀ, ਪਰ ਜਨੇਵਾ ਤੋਂ ਹਵਾਈ ਜਹਾਜ਼ ਵਿਚ ਬੈਠਦਿਆਂ ਇੱਕ ਪੰਜਾਬੀ ਵੀਰ ਨੇ ਬੜ੍ਹਾ ਹੌਸਲਾ ਦਿੱਤਾ ਅਤੇ ਹੀਥਰੋ ਹਵਾਈ ਅੱਡੇ 'ਤੇ ਕੋਈ ਅੜਚਣ ਨਹੀਂ ਆਈ। ਅੱਗੇ ਸੁਪੱਤਨੀ ਦੇ ਸਭ ਤੋਂ ਛੋਟੇ ਵੀਰ ਅਤੇ ਸ: ਹਰਦੇਵ ਸਿੰਘ ਜੀ ਜੰਡੂ ਲੈਣ ਆਏ ਸਨ। ਘਰ ਪਹੁੰਚ ਕੇ ਮਾਤਾ-ਪਿਤਾ ਅਤੇ ਦੋ ਛੋਟੇ ਵੀਰ ਜਿਨ੍ਹਾਂ ਨੂੰ ਵਿਆਹ ਦੇ ਪੰਦਰਾਂ ਸਾਲ ਬਾਅਦ ਮਿਲਣ ਤੇ ਮਾਹੌਲ ਇਕ ਨਵੇਂ ਰੰਗ ਵਿਚ ਰੰਗਿਆ ਗਿਆ। ਮਾਤਾ ਜੀ ਤਾਂ ਆਖ ਹੀ ਦਿੱਤਾ ਸੀ ਕਿ ਸਾਡੀ ਲੜਕੀ ਤਾਂ ਇੰਡੀਆ ਵਿਚ ਹੈ, ਪਰ ਤੁਸੀਂ ਸਾਡੀ ਲੜਕੀ ਵਾਂਗੂੰ ਸਮਝ ਕੇ ਰਹਿਣਾ। ਮੈਂ ਉਹਨਾਂ ਦੇ ਕਹਿਣ ਦਾ ਭਾਵ ਚੰਗੀ ਤਰ੍ਹਾਂ ਸਮਝਦਾ ਸਾਂ ਕਿਉਂਕਿ ਮੇਰੀ ਆਦਤ ਬਾਰੇ ਜਾਣਕਾਰੀ ਘੱਟ ਹੋਣ ਕਰਕੇ, ਕਿਉਂਕਿ ਮੈਂ ਵਿਆਹ ਬਾਅਦ ਤਿੰਨ ਜਾਂ ਚਾਰ ਵਾਰੀ ਹੀ ਮਿਲਿਆ ਸਾਂ ਕੁਲ ਮਿਲਾ ਕੇ ਛੇ ਜਾਂ ਸੱਤ ਦਿਨ।

ਮਾਰਚ ਦਾ ਅੱਧ ਬੀਤ ਚੁੱਕਿਆ ਸੀ, ਲੰਡਨ ਵਿਚ ਠੰਢ ਦੇ ਨਾਲ ਬਾਰਿਸ਼ ਰੁਕਣ ਦਾ ਨਾਂਅ ਨਹੀਂ ਸੀ, ਗਿਆਰਾਂ ਦਿਨਾਂ ਤੱਕ ਲਗਾਤਾਰ ਹੋਣ ਕਰਕੇ ਘਰ ਦੇ ਅੰਦਰ ਹੀ ਰਹੇ ਕਿਉਂਕਿ ਪਿਤਾ ਜੀ ਵੱਲੋਂ ਠੰਢ ਤੋਂ ਬਚਣ ਦੀ ਹਦਾਇਤ ਦੇ ਦਿੱਤੀ ਗਈ ਸੀ।

ਲੀਡਸ ਜਾਣ ਦਾ ਪਰੋਗਰਾਮ ਨਹੀਂ ਸੀ ਬਣਾਇਆ ਲਾਇਸਟਰ ਵਿਚ ਸਥਾਈ ਤੌਰ 'ਤੇ ਰਹਿ ਰਹੀ ਮੇਰੀ ਛੋਟੀ ਭੈਣ ਨੂੰ ਅਤੇ ਸਟੋਕ ਵਿਚ ਸ: ਸਰਵਣ ਸਿੰਘ ਜੀ ਚਾਨਾ ਜੋ ਸਾਡੇ ਹਰਮਨ—ਪਿਆਰੇ ਵੀਰ ਜਦੋਂ ਵੀ ਭਾਰਤ ਆਉਂਦੇ ਸਨ ਤਾਂ ਪੂਨੇ ਸਣੇ ਪਰਿਵਾਰ ਮਿਲ ਕੇ ਜਾਂਦੇ। ਬੜੀਆਂ ਪਰਿਵਾਰਿਕ ਗੱਲਾਂ ਦਾ ਵਟਾਂਦਰਾ ਹੁੰਦਾ। ਉਨ੍ਹਾਂ ਦੀ ਸੁਪਤਨੀ ਵੀ ਸਾਡੇ ਬੱਚਿਆਂ ਦੀ ਮਾਸੀ ਹੋਣ ਕਰਕੇ ਇਕ ਵੱਖਰਾ ਰੁਤਬਾ ਅਤੇ ਮਾਣ ਰੱਖਦੇ ਹਨ ਅਤੇ ਬੱਚਿਆਂ ਦੀ ਸਭ ਤੋਂ ਛੋਟੀ ਮਾਸੀ ਦੇ ਜੰਡੂ ਪਰਿਵਾਰ ਨੂੰ ਵੀ ਜ਼ਰੂਰੀ ਮਿਲਣਾ ਸੀ, ਜੋ ਹੁਣ ਈਸਟਮ ਰਹਿੰਦੇ ਹਨ।

ਸ: ਸਰਵਣ ਸਿੰਘ ਜੀ ਚਾਨਾ ਅਤੇ ਉਨ੍ਹਾਂ ਦੇ ਸਪੁੱਤਰ ਸ: ਹਰਮਿੰਦਰ ਸਿੰਘ ਜਿਨ੍ਹਾਂ ਸਾਰਾ ਪ੍ਰੋਗਰਾਮ ਸਿਰੇ ਚੜ੍ਹਾਇਆ। ਲੰਡਨ ਤੋਂ ਸਟੋਕ, ਬਰਮਿੰਘਮ ਆਪਣੀ ਬੜੀ ਲੜਕੀ ਦੇ ਘਰ ਨਾਲ ਹੀ ਮੇਰੇ ਚਾਚਾ ਜੀ ਸ: ਕਰਤਾਰ ਸਿੰਘ ਜੀ ਮਠਾਰੂ ਦੀਆਂ ਦੋਨੋਂ ਸਪੁੱਤਰੀਆਂ ਦੇ ਘਰ ਵੀ ਜਾਣਾ ਹੋਇਆ। ਲੀਡਸ ਜਾਣ ਦਾ ਖਾਸ ਕਾਰਨ ਸੀ ਕਿ ਸ: ਸਰਵਣ ਸਿੰਘ ਜੀ ਨੇ ਸ: ਹਰੀ ਸਿੰਘ ਜੀ ਭੋਗਲ ਦੀ ਲੜਕੀ ਬੀਬੀ ਬਲਜੀਤ ਕੌਰ ਦਾ ਰਿਸ਼ਤਾ ਸੁਪਤਨੀ ਦੇ ਸਭ ਤੋਂ ਛੋਟੇ ਵੀਰ ਨਾਲ ਜੋੜਨ ਦਾ ਉਪਰਾਲਾ ਕੀਤਾ ਸੀ, ਮੈਨੂੰ ਉਚੇਚਾ ਪਰਿਵਾਰ ਨੂੰ ਮਿਲਾਣ ਲਈ ਅਤੇ ਮੇਰੀ ਆਪਣੀ ਸਾਂਝ ਪਾਉਣੀ ਚਾਹੁੰਦੇ ਸਨ, ਕਿਉਂਕਿ ਆਪਣਿਆਂ ਨੂੰ ਆਪਣਿਆਂ 'ਤੇ ਮਾਣ ਹੁੰਦਾ ਹੈ। ਮੈਨੂੰ ਇਵੇਂ ਲੱਗਿਆ ਕਿ ਛੋਟੇ ਹੁੰਦਿਆਂ ਹੋਇਆਂ ਵੀ ਬੜਾ ਮਾਣ ਬਖਸ਼ ਰਹੇ ਹਨ। ਲੀਡਸ ਪਹੁੰਚ ਕੇ ਪਤਾ ਲੱਗਿਆ ਕਿ ਆਪਣੇ ਹੀ ਨਾਮਧਾਰੀ ਜੀ ਦੇ ਘਰ ਕੀਰਤਨ ਦਾ ਪ੍ਰੋਗਰਾਮ ਹੈ ਪਹਿਲਾਂ ਉਥੇ ਜਾਣਾ ਹੈ। ਰਸ ਭਰਿਆ ਕੀਰਤਨ ਹੋਣ ਬਾਅਦ ਸਤਿਗੁਰੂ ਜਗਜੀਤ ਸਿੰਘ ਜੀ ਦੇ ਪ੍ਰਵਚਨ ਦੀ ਟੇਪ ਇਕ ਛੋਟੇ ਜਿਹੇ ਟੇਪ ਰਿਕਾਰਡ 'ਤੇ ਸੁਣੀ। ਬਾਅਦ ਵਿਚ ਸ: ਹਰੀ ਸਿੰਘ ਜੀ ਭੋਗਲ ਦੇ ਘਰ ਪਹੁੰਚੇ। ਪਹਿਲਾਂ ਪਤਾ ਹੋਣ ਕਰਕੇ ਸੁਆਗਤ ਦੀ ਤਿਆਰੀ ਹੀ ਸੀ। ਚਿੱਟੇ ਬਸਤਰ, ਨਾਮਧਾਰੀ ਬਾਣਾ, ਕਹਿਰਾ ਬਦਨ ਮਿੱਠੀ ਬੋਲ ਵਾਲੇ ਸ: ਹਰੀ ਸਿੰਘ ਜੀ ਨਾਲ ਮੁਲਾਕਾਤ ਹੋਈ। ਕੁਝ ਕੁ ਘੰਟੇ ਅਸੀਂ ਉਥੇ ਰੁਕੇ ਸਾਂ ਜਿਸ ਵਿਚ ਕਾਫੀ ਸਮਾਂ ਵਿਚਾਰ ਵਟਾਂਦਰੇ ਵਿਚ ਗੁਜ਼ਰਿਆ, ਧਾਰਮਿਕ ਜ਼ਿਆਦਾ ਅਤੇ ਪਰਿਵਾਰਿਕ ਘੱਟ। ਭੋਜਨ ਕਰਦਿਆਂ ਵੀ ਚਰਚਾ ਚੱਲਦੀ ਰਹੀ। ਬੀਬੀ ਬਲਜੀਤ ਕੌਰ ਜੀ ਵੀ ਮਿਲੇ, ਜਿਸ ਸਾਡੇ ਘਰ ਸਾਊਥ ਹੈਰੋ ਆਉਣਾ ਸੀ। ਸ: ਹਰੀ ਸਿੰਘ ਜੀ ਭੋਗਲ ਨਾਲ ਹੋਈ ਗੱਲਬਾਤ ਬੜੀ ਗਹਿਰੀ ਛਾਪ ਛੱਡ ਗਈ। ਉਨ੍ਹਾਂ ਦੱਸਿਆ ਕਿ ਉਹ ਲੀਡਸ ਵਿਚ ਨਾਮਧਾਰੀ ਸੰਗਤ ਦੇ ਪ੍ਰਧਾਨ ਵੀ ਸਨ। ਮੇਰੀ ਜਾਣਕਾਰੀ ਦੇਣ ਤੇ ਕਿ ਮੇਰੇ ਨਾਨਕੇ ਵੀ ਪਿੰਡ 'ਔੜ' ਦੇ ਭੋਗਲ ਹਨ, ਸੁਣ ਬਹੁਤ ਖੁਸ਼ ਹੋਏ।

ਭਾਰਤ ਵਾਪਸ ਮੁੜਨ ਦੀ ਤਿਆਰੀ ਸਮੇਂ ਪਿਤਾ ਜੀ ਆਪਣੀ ਸੁਭਾਵਿਕ ਬੋਲੀ ਵਿਚ ਆਖਿਆ, 'ਕਾਕਾ ਜੀ ਜੇ ਤੁਸੀਂ ਪੰਦਰਾਂ ਕੁ ਦਿਨ ਰੁਕ ਜਾਂਦੇ ਤਾਂ ਬੀਬੀ ਬਲਜੀਤ ਕੌਰ ਦੇ ਜਨਮ ਦਿਨ 'ਤੇ ਕਾਰਜ ਕਰਨਾ ਹੈ... ਤੁਸੀਂ ਵੀ ਸ਼ਾਮਿਲ ਹੋ ਕੇ ਖੁਸ਼ੀਆਂ ਵਿਚ ਵਾਧਾ ਕਰੋ।' ਮੁੜਨ ਦੀ ਤ੍ਰਿਖੀ ਦਾ ਪ੍ਰੋਗਰਾਮ ਮਿਥਿਆ ਜਾ ਚੁੱਕਿਆ ਸੀ, ਵਾਪਸੀ ਟਿਕਟ ਵੀ ਕਨਫਰਮ ਸੀ, ਮੈਂ ਤਿੰਨ ਹਫਤੇ ਇੰਗਲੈਂਡ ਰਹਿ ਕੇ ਮਿਥੇ ਸਮੇਂ ਅਨੁਸਾਰ ਭਾਰਤ ਆ ਗਿਆ।

ਇਹ ਸੱਚ ਹੈ ਕਿ ਕਈ ਵਾਰੀ ਕੁਝ ਘੰਟਿਆਂ ਦੀ ਮੁਲਾਕਾਤ ਬੜੀ ਅਮਿੱਟ ਛਾਪ ਛੱਡ ਜਾਂਦੀ ਹੈ, ਸਾਡੇ ਦੋਵਾਂ ਨਾਲ ਇਸ

ਤਰ੍ਹਾਂ ਹੀ ਹੋਇਆ। ਪੰਜ ਸਾਲ ਬੀਤ ਗਏ ਅਤੇ ਅਚਾਨਕ ਸ: ਹਰੀ ਸਿੰਘ ਜੀ ਦਾ ਪੂਨੇ ਸਾਨੂੰ ਖਾਸ ਮਿਲਣ ਦਾ ਪ੍ਰੋਗਰਾਮ ਬਣਿਆ, ਪੂਨੇ ਤੋਂ ਆਪਣੇ ਨਿਵਾਸ ਅਸਥਾਨ ਜੋ ਲਗਪਗ ੧੯ ਕਿਲੋਮੀਟਰ 'ਤੇ ਹੈ, ਪਹੁੰਚ ਕੇ ਦੱਸਿਆ ਕਿ ਸਿਹਤ ਠੀਕ ਨਹੀਂ ਹੈ ਆਪ ਜੀ ਨੂੰ ਮਿਲਣਾ ਸੀ ਮਿਲ ਲਿਆ ਮੈਂ ਵਾਪਸ ਜਾਣਾ ਚਾਹੁੰਦਾ ਹਾਂ। ਕੁਝ ਓਦਰੇ ਹੋਏ ਸਨ। ਡਾਕਟਰ ਦੀ ਦਵਾਈ ਨੇ ਅਸਰ ਕੀਤਾ। ਦੂਸਰੇ ਦਿਨ ਸਭ ਠੀਕ ਲੱਗਣ ਤੇ ਕਹਿਣ ਲੱਗੇ, 'ਚਲੋ ਹੁਣ ਠੀਕ ਜਾਪਦਾ ਹੈ, ਆਪਾਂ ਹਜ਼ੂਰ ਸਾਹਿਬ ਵੀ ਜਾ ਆਈਏ, ਨਾਲੇ ਮੋਨੀ ਬਾਬਾ ਜੀ ਨਾਲ ਮੁਲਾਕਾਤ ਹੋ ਜਾਏਗੀ... ਲੀਡਸ ਚੰਦਾ ਉਗਰਾਉਣ ਲਈ ਕਈ ਵਾਰੀ ਆਏ ਹਨ। ਪੂਨੇ ਤੋਂ ਨਾਂਦੇੜ ਜਾਣ ਲਈ ਬਾਰਾਂ ਜਾਂ ਤੇਰਾਂ ਘੰਟਿਆਂ ਦਾ ਸਮਾਂ ਲੱਗਦਾ ਹੈ। ਰਾਤੋ ਰਾਤ ਬੱਸ ਰਾਹੀਂ ਅਸੀਂ ਸਵੇਰ ਸਾਰ ਹੀ ਨਾਂਦੇੜ ਪਹੁੰਚ ਗਏ। ਸੱਚਖੰਡ ਮੱਥਾ ਟੇਕ ਭਾਈ ਜੋਗਾ ਸਿੰਘ ਜੀ ਨਿਵਾਸ ਅਸਥਾਨ 'ਤੇ ਆਰਾਮ ਕੀਤਾ, ਗੁਰਦੁਆਰਿਆਂ ਦੇ ਦਰਸ਼ਨ ਕਰਨ ਬਾਅਦ। ਇਸ ਵੇਲੇ ਸ: ਹਰੀ ਸਿੰਘ ਜੀ ਨੇ ਆਪਣੇ ਜੀਵਨ ਦੇ ਔਖੇ ਸਮੇਂ ਦੀਆਂ ਗੱਲਾਂ ਬਾਤਾਂ ਕੀਤੀਆਂ, ਜਿਹਨਾਂ ਨੂੰ ਮੈਂ ਅੱਜ ਤੱਕ ਨਹੀਂ ਭੁਲਾ ਸਕਿਆ। ਇਤਨੇ ਲੰਬੇ ਜੀਵਨ ਦੇ ਅਨੁਭਵ ਦੀਆਂ, ਦਿਲ ਦੀਆਂ ਰਮਜ਼ਾਂ ਖੋਲ੍ਹੀਆਂ। ਸ਼ਾਮ ਨੂੰ ਬਾਬਾ ਨਿਧਾਨ ਸਿੰਘ ਜੀ ਦੇ ਲੰਗਰ ਸਾਹਿਬ ਤੋਂ ਬੰਦਾ ਬਹਾਦਰ ਦੇ ਅਸਥਾਨ ਤੇ ਪੈਦਲ ਜਾਂਦਿਆਂ ਅਚਾਨਕ ਦਾਨੀਆਂ ਦੀਆਂ ਭੇਟ ਵਜੋਂ ਲਵਾਈਆਂ ਹੋਈਆਂ ਸੰਗਮਰਮਰ ਦੀਆਂ ਪੁੱਟ ਕੇ ਸੁੱਟੀਆਂ ਹੋਈਆਂ ਤਖ਼ਤੀਆਂ ਜਿਨ੍ਹਾਂ 'ਤੇ ਉਨ੍ਹਾਂ ਦੇ ਨਾਂਅ ਰਕਮ ਅਤੇ ਸਾਲ ਵੀ ਲਿਖੇ ਹੋਏ ਸਨ, ਕਿਉਂਕਿ ਗੁਰਦੁਆਰਿਆਂ ਵਿਚ ਪੂਰੇ ਦੇ ਪੂਰੇ ਸੰਗਮਰਮਰ ਦਾ ਬਨਾਉਣ ਦੀ ਮੁਹਿੰਮ ਚੱਲ ਪਈ ਸੀ। ਨਵੇਂ ਦਾ ਆਉਣਾ ਅਤੇ ਬਦਲਾਵ ਵੀ ਕੁਦਰਤ ਦਾ ਸਭ ਤੋਂ ਵੱਡਾ ਕਰਿਸ਼ਮਾ ਹੈ।

ਬੀਬੀ ਬਲਜੀਤ ਕੌਰ ਤਿੰਨ ਬੱਚਿਆਂ ਬਾਅਦ ਬਿਮਾਰੀ ਕਾਰਨ ਕਾਫੀ ਇਲਾਜ ਕਰਵਾਉਣ ਬਾਅਦ ਅਕਾਲ ਚਲਾਣਾ ਕਰ ਗਏ। ਇਸ ਬਾਅਦ ਅੱਜ ਤੱਕ ਸ: ਹਰੀ ਸਿੰਘ ਭੋਗਲ ਜੀ ਨਾਲ ਮੁਲਾਕਾਤ ਨਹੀਂ ਹੋਈ ਬੜਾ ਹੀ ਲੰਬਾ ਸਮਾਂ ਲੰਘ ਗਿਆ। ਖ਼ਬਰਨਾਮਾ ਕਾਲਮ ਵਿਚ ਖਬਰ ਪੜ੍ਹ ਯਾਦਾਂ ਨੇ ਇਕ ਹਲੂਣਾ ਖਾਧਾ।

ਮੈਂ ਆਪਣੇ ਵੱਲੋਂ ਸ: ਹਰੀ ਸਿੰਘ ਭੋਗਲ ਜੀ ਨੂੰ ਪੜਦਾਦਾ ਬਨਣ ਦੀ ਵਧਾਈ ਦਿੰਦਾ ਹਾਂ ਅਤੇ ਉਨ੍ਹਾਂ ਦੇ ਪੜਪੋਤੇ ਕਾਕਾ ਹਰੀ ਸਿੰਘ ਨੂੰ ਲੰਬੀ ਉਮਰ, ਸੁੱਚਾ ਅਤੇ ਸੱਚਾ ਜੀਵਨ ਅਤੇ ਹੋਣਹਾਰ ਹਸਤੀ ਬਨਣ ਦੀ ਅਕਾਲ ਪੁਰਖ ਅੱਗੇ ਅਰਦਾਸ ਕਰਦਾ ਹਾਂ।

*-ਮਹਿੰਦਰ ਸਿੰਘ ਮਠਾੜੂ ਚਿਤਾਰ, ਦਾਪੋਡੀ (ਪੂਨਾ)*

ਆਪਣੀ ਯਾਦਾਂ ਦੀ ਪਟਾਰੀ ਵਿਚੋਂ ਕੁਝ ਫੁੱਲ ਵਰਿਆਮ ਦੀ ਭੇਟ ਕਰਕੇ ਖੁਸ਼ੀ ਮਹਿਸੂਸ ਕਰ ਰਿਹਾ। ਇਹਨਾਂ ਬਹੁਤ ਪੁਰਾਣੇ ਫੁੱਲਾਂ ਦੀ ਮਹਿਕ ਅਜੇ ਤਕ ਮੰਦ ਨਹੀਂ ਪਈ। ਇਹਨਾਂ ਯਾਦਾਂ ਦੀ ਮਹਿਕ ਮੈਨੂੰ ਪਾਠਕਾਂ ਨਾਲ ਬਹੁਤ ਪਹਿਲਾਂ ਸਾਂਝੀ ਕਰਨੀ ਚਾਹੀਦੀ ਸੀ। ਪਰ ਮੇਰਾ ਆਵੇਸਲਾਪਨ ਪਾਠਕਾਂ ਤੇ ਮੇਰੇ ਵਿਚ ਹੋਇਆ ਰਿਹਾ। ਖੈਰ, "ਦੇਰ ਆਇਦ ਦਰੁਸਤ ਆਇਦ" ਵਾਲਾ ਅਖਾਣ ਏਸ ਗੱਲ ਤੇ ਜ਼ਰੂਰ ਢੁਕਦਾ ਹੈ।

ਕਵਿਤਾ ਮੈਂ ਜ਼ਿੰਦਗੀ ਵਿਚ ਬਹੁਤ ਲਿਖੀ ਏ। ਦਸ ਪੁਸਤਕਾਂ ਕਵਿਤਾਵਾਂ ਦੀਆਂ ਮੈਂ ਦੇ ਚੁਕਿਆ ਹਾਂ ਪੰਜਾਬੀ ਜਗਤ ਨੂੰ, ਪਰ ਲੇਖਕਾਂ ਦੀ ਸਫ ਵਿਚ ਮੈਂ ਗਿਣਿਆ ਨਹੀਂ ਜਾ ਸਕਿਆ। ਮੈਂ ਵੇਖਿਐ ਕਵੀ ਨੂੰ ਇਕ ਵਾਧੂ ਜਿਹਾ ਤੇ ਫ਼ਜ਼ੂਲ ਜਿਹਾ ਆਦਮੀ ਸਮਝਿਆ ਜਾਣ ਲੱਗ ਪਿਆ ਹੈ।

ਇਸ ਦਾ ਕਾਰਨ ਜੋ ਮੈਂ ਸਮਝਿਆ ਏ ਉਹ ਇਹ ਹੈ ਕਿ ਕਵਿਤਾ ਅਸਲੀਅਤ ਹੈ, ਦਿਮਾਗ ਦਾ ਨਿਚੋੜ ਹੈ। ਕਵੀ ਜੋ ਕੁਝ ਲਿਖਦਾ ਏ ਰਚਦਾ ਏ ਅਸਲੀਅਤ ਹੈ। ਪਰ ਅੱਜ ਵਕਤ ਮੁਲੰਮੇ ਦਾ ਏ ਅਸਲੀ ਗੱਲ ਕਹਿਣ ਲੱਗਿਆਂ ਵੀ ਸ਼ਬਦਾਂ ਦਾ ਜਾਲ ਬੁਣਨਾ ਪੈਂਦਾ ਹੈ। ਏਸੇ ਲਈ ਹੁਣ ਮੈਂ "ਗਲਪ" ਸਾਹਿਤ ਦਾ ਆਸਰਾ ਲਿਆ ਏ ਆਪਣੀ ਦਿਲ ਦੀ ਗੱਲ ਕਰਨ ਲਈ।

"ਨਾ ਜਾਣਾਂ ਉਹ ਕੌਣ" ਬਾਰੇ ਪਾਠਕਾਂ ਨੇ ਵਧੀਆ ਹੁੰਗਾਰਾ ਭਰਿਆ ਤੇ ਮੇਰਾ ਦਿਲ ਵਧਾਇਆ ਹੈ। ਸੁਹਿਰਦ ਪਾਠਕਾਂ ਦਾ ਬਹੁਤ ਬਹੁਤ ਧੰਨਵਾਦ।

ਕਵਿਤਾ ਮੈਂ ਲਿਖਣੀ ਛੱਡ ਦਿੱਤੀ ਹੋਵੇ ਇਹ ਗੱਲ ਨਹੀਂ। ਇਹਦੇ ਬਗ਼ੈਰ ਤਾਂ ਮੈਂ ਜੀ ਨਹੀਂ ਸਕਦਾ। ਮੇਰੀ ਇਕੱਲ, ਮੇਰੀ ਤਨਹਾਈ, ਮੇਰੀ ਉਦਾਸੀ ਦੀ ਸਾਥਣ ਹੈ ਕਵਿਤਾ।

ਇਕ ਦਿਨ ਮੈਂ ਸੋਚ ਰਿਹਾ ਸਾਂ ਜੇ ਸਾਡੇ ਮਹਾਨ ਸਤਿਗੁਰੂ, ਭਗਤ ਜਨ, ਫ਼ਕੀਰ ਲੋਗ ਕਵਿਤਾ ਵਿਚ ਆਪਣੀਆਂ ਸਿਖਿਆਵਾਂ ਨਾ ਲਿਖਦੇ ਤਾਂ ਇਹ ਇਤਨੀਆਂ ਪੜ੍ਹੀਆਂ ਨਹੀਂ ਸਨ ਜਾ ਸਕਣੀਆਂ। ਵਾਰਤਕ ਜ਼ਬਾਨੀ ਨਹੀਂ ਯਾਦ ਹੋ ਸਕਦੀ। ਕੋਈ ਕਿਤਨਾ ਵੀ ਵੱਡਾ ਵਾਰਤਾਕਾਰ ਹੋਵੇ ਭਾਸ਼ਨਕਾਰ ਹੋਵੇ ਜਿੰਨਾ ਚਿਰ ਉਹ ਕਿਸੇ ਮਾਹਿਰ ਦੀ ਰਚਨਾ ਦੀ ਟੂਕ ਨਹੀਂ ਦੇਂਦਾ ਲੇਖ ਜਾਂ ਭਾਸ਼ਨ ਰੌਚਿਕ ਨਹੀਂ ਹੋ ਸਕਦਾ।

ਏਸੇ ਕਰਕੇ ਮੈਂ ਆਪਣੇ ਆਪ ਨੂੰ ਹੁਣ ਹੀਣਾ ਨਹੀਂ ਸਮਝਦਾ। ਏਸ ਪਰਥਾਏ ਇਕ ਸ਼ੇਅਰ ਮੇਰੇ ਧੁਰ ਅੰਦਰੋਂ ਆਇਆ:-

"ਸਮਝ ਨਾ ਮੈਨੂੰ ਮਾਮੂਲੀ ਆਦਮੀ
ਮੈਂ ਦਿਸ਼ਾ ਸੂਚਕ ਕਵੀ ਹਾਂ ਕੌਮ ਦਾ।"

ਭਾਵੇਂ ਮੈਂ ਕੋਈ ਸਫ਼ਲ ਕਵੀ ਨਹੀਂ ਬਣ ਸਕਿਆ ਪਰ ਸ਼ਾਇਰਾਂ ਦੀ ਕਤਾਰ ਵਿਚ ਕਿਤੇ ਤਾਂ ਖੜ੍ਹਾ ਹੀ ਹਾਂ। ਭਾਵੇਂ ਬਹੁਤ ਪਿੱਛੇ ਹੀ ਸਹੀ। ਸੋ ਹੁਣ ਮੈਂ ਕਵਿਤਾ ਵੀ ਲਿਖਦਾ ਹਾਂ ਵਾਰਤਕ ਵੀ।

ਇਕ ਦਿਨ ਮੈਂ ਆਪਣੀ ਯਾਦਾਂ ਦੀ ਪਟਾਰੀ ਫੋਲ ਕੇ ਵੇਖੀ ਤਾਂ ਉਸ ਵਿਚ ਯਾਦਾਂ ਦੇ ਢੇਰ ਲੱਗੇ ਪਏ ਸਨ। ਉਹਨਾਂ ਵਿਚੋਂ ਕੁਝ ਲਿਖ ਕੇ ਭੇਜ ਰਿਹਾਂ ਹਾਂ। ਆਸ ਹੈ ਆਪ ਨੂੰ ਭਾਵ ਵਰਿਆਮ ਨੂੰ ਤੇ ਸਿਆਣੇ ਪਾਠਕਾਂ ਨੂੰ ਮੇਰੀ ਇਹ ਕੋਸ਼ਿਸ਼ ਜ਼ਰੂਰ ਪਸੰਦ ਆਏਗੀ।

ਤੁਹਾਡੀ ਤੇ ਵਰਿਆਮ ਦੀ ਲੰਮੀ ਉਮਰ ਲਈ ਦੁਆ ਹੈ।

*ਮਾ. ਅਮਰੀਕ ਸਿੰਘ, ਐਲਨਾਬਾਦ*



ਸਤਿਗੁਰ ਪ੍ਰਤਾਪ ਸਿੰਘ ਜੀ ਅਫਰੀਕਾ ਦੀ ਧਰਤੀ ਤੇ।
ਨਾਲ ਹਨ- ਸੰਤ ਨਿਧਾਨ ਸਿੰਘ ਆਲਮ, ਸੂਬਾ ਦਸੌਂਧਾ ਸਿੰਘ, ਪੰਡਿਤ ਗੋਪਾਲ ਸਿੰਘ, ਸੰਤ ਖਜ਼ਾਨ ਸਿੰਘ ਰਾਗੀ, ਸੰਤ ਪ੍ਰੀਤਮ ਸਿੰਘ, ਸੰਤ ਰਤਨ ਸਿੰਘ ਜੀ



ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸੇਵਕ ਜੱਥਾ
ਸੇਵਾ ਸਿੰਘ ਚਚਰਾੜੀ, ਪੰਡਿਤ ਗੋਪਾਲ ਸਿੰਘ, ਸੰਤ ਪ੍ਰੀਤਮ ਸਿੰਘ ਪੱਦੀ, ਸੰਤ ਨਿਧਾਨ ਸਿੰਘ ਆਲਿਮ, ਸੂਬਾ ਦਸੌਂਦਾ ਸਿੰਘ, ਸੰਤ ਸੋਹਣ ਸਿੰਘ ਪਧਾਣਾ, ਸੰਤ ਦਿਆਲ ਸਿੰਘ ਲੁਹਾਰਾਂ ਆਦਿ।

Registerd No. PB (0016) 2003 MONTHLY WARIAM Ladowali Road, Jalandhar- 144001
Regd. NRI No. 264533/75
June-2004

# ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਿਵ ਦਰਸ਼ਨ



੧੮੯੦ — ੧੯੬੯ ਈ.

ਅਫਰੀਕਾ ਦੀ ਧਰਤੀ ਦੇ ਦੌਰੇ ਸਮੇਂ ਦੀਆਂ ਤਸਵੀਰਾਂ ਸ. ਮਹਿੰਦਰ ਸਿੰਘ ਮਠਾੜੂ
ਦਾਪੋੜੀ, ਪੂਣੇ (ਮਹਾਂਰਾਸ਼ਟਰ) ਤੋਂ ਧੰਨਵਾਦ ਸਹਿਤ ਪ੍ਰਾਪਤ ਹੋਈਆਂ

ਐਡੀਟਰ, ਪ੍ਰਿੰਟਰ ਪਬਲਿਸ਼ਰ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਪ੍ਰਕਾਸ਼ਿਤ ਕੀਤਾ
ਫੋਨ - 2222543, ਨਿਵਾਸ- 2456289